੧ਓ ਸਤਿਗੁਰ ਪ੍ਰਸਾਦਿ ।
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਘਰੇਲੂ ਦੋ ਕਹਾਣੀਆਂ


ਵੱਲੋਂ—
ਹਰਬੰਸ ਸਿੰਘ ਰਾਨਾ ਯੂ.ਕੇ.
ਨਕੋਦਰ (ਪੰਜਾਬ)

# *Sri Satguru Jagjit Singh Ji*

# E-library

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures.

This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The E-Library collection is growing day by day and some rare and priceless books/magazines/manuscripts and other items have already been digitised.

Contact Details

For further information about the process or your contribution - please contact
www.namdhari-music.co.uk
E: kirpalchana@gmail.com

ੴ ਸਤਿਗੁਰ ਪ੍ਰਸਾਦਿ ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਦੋ ਘਰੇਲੂ ਕਹਾਣੀਆਂ

ਵੱਲੋਂ—

ਹਰਬੰਸ ਸਿੰਘ ਚਾਨਾ

ਸਾਊਥ ਹਾਲ, ਇੰਗਲੈਂਡ ਯੂ. ਕੇ.

ਸਾਲ 1996

ਪਹਿਲਾ ਐਡੀਸ਼ਨ : 200 ਕਾਪੀ

ਲੇਖਕ ਅਤੇ ਪ੍ਰਕਾਸ਼ਕ :

ਹਰਬੰਸ ਸਿੰਘ ਚਾਨਾ

ਛਾਪਕ : ਵੈਨਗਾਰਡ ਪ੍ਰਿੰਟਿੰਗ ਪ੍ਰੈਸ,
ਰੇਲਵੇ ਰੋਡ, ਨਕੋਦਰ (ਪੰਜਾਬ)
ਫੋਨ ; 01821 - 20367

# ੧

# ਕਹਾਣੀ

## ਮੁਸਕ੍ਰਾਹਟ ਤੇ ਗਮੀ ਫਿਰ ਮੁਸਕ੍ਰਾਹਟ

**—ਹਰਬੰਸ ਸਿੰਘ ਚਾਨਾ**

ਸਾਊਥਹਾਲ ਇੰਗਲੈਂਡ

ਇਕੋ ਇਕ ਮਾਪਿਆਂ ਦੇ ਘਰ ਸੁਖਾਂ ਸੁਖਦਿਆਂ ਪ੍ਰਮਾਤਮਾ ਨੇ ਪੁੱਤਰ ਦੀ ਦਾਤ ਬਖਸ਼ੀ "ਮਾਪਿਆਂ ਨੇ ਖੁਸ਼ੀਆਂ ਮਨਾਈਆਂ ਸਭ ਘਰ ਦੇ ਪ੍ਰਵਾਰ ਨੇ ਕਾਕੇ ਦਾ ਨਾਮ ਤਰਸੇਮ ਸਿੰਘ ਰੱਖਿਆ" ਵੱਡਾ ਹੋ ਕੇ ਸਕੂਲੇ ਕੁਝ ਜਮਾਤਾਂ ਵੀ ਪੜ ਗਿਆ। ਤੇ ਕੁਝ ਗੁਰਮੁਖੀ ਅੱਖਰ ਵੀ ਸਿੱਖ ਗਿਆ ਅਤੇ ਪਿਤਾ ਸ਼ੇਰ ਸਿੰਘ ਨਾਲ ਵਾਹੀ ਖੇਤੀ ਦਾ ਕੰਮ ਵੀ ਕਰਦਾ ਰਹਿੰਦਾ। ਕੁਝ ਤਰਸੇਮ ਵੱਡਾ ਹੋਇਆ ਤਾਂ ਸੋਹਣਾ ਸਰੀਰ ਹੱਸ-ਮੁਖ ਚਿਹਰਾ ਕੁਝ ਸਮੇਂ ਪਰ ਮਾਤਾ ਪਿਤਾ ਨੇ ਵਿਆਹ ਕਰ ਦਿਤਾ ਤੇ ਖੁਸ਼ੀਆਂ ਮਨਾਈਆਂ ਗਈਆ। ਜੋ ਵੀ ਨਵੀਂ ਵਿਆਈ ਵਹੁਟੀ ਨੂੰ ਪਿੰਡ ਦੀਆਂ ਤੀਵੀਂਆਂ ਅਤੇ ਕੁੜੀਆਂ ਵੇਖ ਕੇ ਜਾਂਦੀਆਂ ਵਾਹ ਵਾਹ ਕਰ ਦੀਆਂ ਰੱਬ ਨੇ ਜੋੜੀ ਸੋਹਣੀ ਬਣਾਈ ਏ ਤਾਈ ਜੀ ਦੇ ਕਰਮ ਖੁਲ ਗਏ ਤਰਸੇਮ ਦੇ ਵਿਆਹ ਦੀ ਘਰ ਘਰ ਚਰਚਾ ਹੋਣ ਲੱਗੀ। ਕਰਮ ਕੌਰ ਨੂੰ ਸਹੁਰਿਆਂ ਦੇ ਘਰ ਆਈ ਨੂੰ ਕੁਝ ਮਹੀਨੇ ਹੋ ਗਏ ਰੋਟੀ ਟੁਕ ਦਾ ਤੇ ਘਰ ਦਾ ਕੰਮ ਤਰਸੇਮ ਦੀ ਮਾਤਾ ਜੀ ਹੀ ਕਰਦੀ ਕਰਮ ਕੌਰ ਸਾਰਾ ਘਰ ਦਾ ਭੇਦ ਜਾਣ ਗਈ। ਅਜ ਮਾਤਾ ਜੀ ਮੈਂ ਪ੍ਰਸ਼ਾਦੇ ਪਕਾਂਦੀ ਹਾਂ ਨਾਲੇ ਮੇਰਾ ਵਿਹਲਿਆਂ ਬੈਠਿਆਂ ਦਾ ਜੀਅ ਵੀ ਨਹੀਂ ਲਗਦਾ ਹੁਣ ਲੰਗਰ ਸੁਚ ਸੋਧ ਦਾ ਬਣਦਾ ਤੇ ਸਾਰੇ ਘਰ ਦੇ ਬੜੇ ਪ੍ਰੇਮ ਨਾਲ ਛਕਦੇ। ਕਰਮ ਕੌਰ ਹਰ ਰੋਜ਼ ਸੁਭ੍ਹਾ ਸੁਵਖਤੇ ਹੀ ਕੇਸੀ ਇਸ਼ਨਾਨ ਕਰ ਲੈਂਦੀ, ਨਿਤਨੇਮ ਕਰਕੇ ਬਾਕੀ ਘਰ ਦਾ ਵੀ ਕੰਮ ਕਾਜ ਕਰ ਲੈਂਦੀ। ਦਿਨ ਚੜੇ ਘਰ ਦੀ ਕਈ ਤਰਾਂ ਦੀ ਸਫਾਈ ਵੀ ਕਰਦੀ।

ਹੁਣ ਵਿਆਹ ਨੂੰ ਕਾਫੀ ਚਿਰ ਹੋ ਗਿਆ ਹੈ ਸੱਸ ਤੇ ਸਹੁਰਾ ਬੜੇ ਨਰਾਜ਼ ਰਹਿੰਦੇ। ਪਿੰਡ ਦੀਆਂ ਤੀਵੀਆਂ ਆ ਆ ਕੇ ਪੁਛਦੀਆਂ ਹਨ ਸੁਣਾ ਤਾਈ ਜੀ ਨੂੰ ਕਹੀ ਕੁ ਹੈ। ਤਾਂ ਫਿਰ ਅਗੋਂ ਤਾਈ ਕੀ ਦਸੇ ਕਿ ਰੋਜ਼ ਅੰਮ੍ਰਿਤ ਵੇਲੇ ਸਿਰ ਖੋਲ੍ਹ ਕੇ ਬਹਿ ਜਾਂਦੀ ਹੈ ਸਾਨੂੰ ਤਾਂ ਚੌਂਕੇ ਵਿਚ ਵੀ ਨਹੀਂ ਵੜਨ ਦਿੰਦੀ। ਤਾਈ ਜੀ ਤੁਹਾਡੀ ਨੂੰਹ ਬੜੀ ਅਕਲ ਵਾਲੀ ਏ। ਸ਼ੁਕਰ ਕਰੋ ਰਬ ਦਾ ਤੁਹਾਡੀ ਸੇਵਾ ਕਰਦੀ ਬ ਏ ਘਰ ਦਾ ਤਾਂ ਹੁਲੀਆ ਹੀ ਬਦਲ ਗਿਆ ਹੈ ਜਦੋਂ ਦੀ ਤੁਹਾਡੀ ਨੂੰਹ ਇਸ ਘਰ ਵਿਚ ਆਈ ਏ। ਨੀ ਸਵ੍ਹਾ ਪਾ ਇਸ ਘਰ ਦੇ ਹੁਲੀਏ ਦੇ ਸਿਰ ਸਾਡੀ ਤਾਂ ਜਾਨ ਤੰਗ ਕਰ ਛਡੀ ਏ ਇਸ ਨਵੇਂ ਫੈਸ਼ਨ ਨੇ।

ਇਕ ਦਿਨ ਪਿਤਾ ਸ਼ੇਰ ਸਿੰਘ ਬੜੇ ਗੁਸੇ ਨਾਲ ਬੋਲਿਆ ਤਰਸੇਮ ਮੈਂ ਤੈਨੂੰ ਅਗੇ ਕਈ ਵਾਰੀ ਕਹਿ ਚੁਕਾ ਹਾਂ ਤੇ ਅਜ ਫਿਰ ਕਹਿੰਦਾ ਹਾਂ ਕਿ ਇਸ ਛੋਕਰੀ ਨੂੰ ਪੇਕੇ ਛੱਡ ਆ ਪੁਤਰ ਮੈਂ ਤੇਰਾ ਦੂਜਾ ਵਿਆਹ ਕਰ ਦੇਵਾਂਗਾ ਕਈ ਅਜੇ ਵੀ ਪੁਛਦੇ ਹਨ ਕਿ ਵਡਿਆਂ ਘਰਾਂ ਵਿਚ ਦੋ ਦੋ ਵਿਆਹ ਹੋਇਆ ਕਰਦੇ ਹਨ। ਪਰ ਕਾਕਾ ਇਸ ਦੀਆਂ ਘਰ ਘਰ ਗੱਲਾਂ ਹੁੰਦੀਆਂ ਹਨ ਨੇ ਮੈਂਨੂੰ ਤਾਂ ਕਾਕਾ ਭਲਾ ਕੋਈ ਕੁਝ ਵੀ ਨਹੀਂ ਕਹਿ ਸਕਦਾ ਪਰ ਤੇਰੀ ਮਾਂ ਕਿਸੇ ਸਾਕ ਸੰਬੰਧੀ ਦੇ ਵੀ ਮੱਥੇ ਨਹੀਂ ਲਗਦੀ। ਜਿਸ ਵੀ ਸਾਕ ਸੰਬੰਧੀ ਨੂੰ ਮਿਲਦੀ ਹੈ ਉਸਨੂੰ ਇਹੋ ਹੀ ਪੁਛਦੇ ਹਨ ਕੇ ਸੁਣਾ ਨੂੰਹ ਕੇਹੀ ਕੁ ਚੰਗੀ ਹੈ। ਅਗੋਂ ਤੇਰੀ ਮਾਂ ਉਹਨਾਂ ਨੂੰ ਕੀ ਆਖੇ ਤੇ ਦੱਸੇ ਕਿ ਹਰ ਰੋਜ਼ ਸਵੇਰੇ ਅੰਮ੍ਰਿਤ ਵੇਲੇ ਝਾਟਾ ਸਿਰ ਖੋਲ ਕੇ ਬਹਿ ਜਾਂਦੀ ਏ। ਇਹ ਸਾਰੇ ਬਚਨ ਸ਼ੇਰ ਸਿੰਘ ਨੇ ਪੁਤਰ ਤਰਸੇਮ ਸਿੰਘ ਨੂੰ ਬੜੇ ਰੋਹਬ ਵਿਚ ਪਰ ਮਿਠੀ ਜੁਬਾਨ ਨਾਲ ਆਖੇ ਪਰ ਦਿਲ ਗੁਸੇ ਨਾਲ ਭਰਿਆ ਹੋਇਆ ਸੀ।

ਤਰਸੇਮ ਸਿੰਘ ਨੇ ਆਪਣੇ ਪਿਤਾ ਸ਼ੇਰ ਸਿੰਘ ਦੇ ਬਚਨ ਸੁਣ ਕੇ ਕਿਹਾ ਪਿਤਾ ਜੀ ਮੈਂ ਕੋਈ ਔਗੁਣ ਕਰਮ ਕੌਰ ਵਿਚ ਨਹੀਂ ਵੇਖਿਆ। ਮੈਨੂੰ ਉਸ ਦੇ ਹਰ ਕੰਮ ਦੀ ਦੇਖ ਭਾਲ ਕਰਨ ਦਾ ਮੌਕਾ ਮਿਲਿਆ ਹੈ ਉਸਦੇ ਮਾੜੇ ਕੰਮ ਵੇਖਣ ਦਾ ਕੋਈ ਮੌਕਾ ਨਜਰ ਨਹੀਂ ਆਇਆ। ਹਰ ਕੰਮ ਵਿਚ ਹੁਸ਼ਿਆਰ ਰੋਟੀ ਟੁਕ ਦਾ ਕੰਮ ਸਾਰਾ ਆਪ ਕਰਦੀ ਹੈ। ਮੈਨੂੰ ਕਿਸੇ ਗਲੋਂ ਮਜਬੂਰ ਨਹੀਂ ਕਰਦੀ ਮੈਂ ਉਸ ਇਕ

ਨਿਰਦੋਸ਼ ਉਤੇ ਝੂਠਾ ਦੋਸ਼ ਲਾਕੇ ਉਸ ਨਾਲ ਬੇਇਨਸਾਫੀ ਕਰਾਂ ਇਕ ਗਲ ਮੈਂ ਉਸ ਦੀ ਜਰੂਰ ਮੰਨੀ ਏ, ਕੀ ਕਾਕਾ ਗੱਲ ਮੰਨੀ ਏ ਕਿ ਮਾਸ ਤੇ ਸ਼ਰਾਬ ਚੰਗੀ ਚੀਜ਼ ਨਹੀਂ ਹੈ। ਜੋ ਮਰੀ ਹੋਈ ਚੀਜ ਖਾਣੀ ਨਹੀਂ ਚਾਹੀਦੀ ਇਹ ਗੁਰਸਿੱਖਾਂ ਦਾ ਖਾਣਾ ਨਹੀਂ ਹੈ। ਮੈਂ ਤਾਂ ਆਪਣੇ ਮੰਨ ਨਾਲ ਪ੍ਰਣ ਕਰ ਲਿਆ ਏ ਕਿ ਜਿੰਦਗੀ ਭਰ ਲਈ ਨਹੀਂ ਵਰਤਾਂਗਾ।

ਸ਼ੇਰ ਸਿੰਘ ਕੜਕ ਕੇ ਬੋਲਿਆ ਕਾਕਾ ਇਕ ਹੋਰ ਮੁਸੀਬਤ ਸਾਹਮਣੇ ਆ ਗਈ ਏ ਮਾਸ ਸ਼ਰਾਬ ਦੀ ਤੈਂਨੂੰ ਤਾਂ ਉਸਦੇ ਸਾਰੇ ਔਗੁਣ ਗੁਣਾਂ ਵਿਚ ਹੀ ਦਿਸਦੇ ਹਨ। ਆਪਣੀ ਮਾਂ ਨੂੰ ਤਾਂ ਜਾ ਕੇ ਵੇਖ ਜੋ ਅਜ ਸਵੇਰ ਦਾ ਕੁਝ ਵੀ ਮੂੰਹ ਨਹੀਂ ਪਾਇਆ ਪਿਤਾ ਜੀ ਤੁਸੀਂ ਆਪ ਹੀ ਦੱਸੋ ਕਰਮ ਕੌਰ ਵਿਚ ਕੀ ਬੁਰਆਈ ਹੈ।

ਪੁਤਰ ਤਰਸੇਮ ਮੇਥੋਂ ਤਾਂ ਉਸ ਦਿਨ ਦਾ ਘਰ ਵੀ ਛੁਟ ਗਿਆ ਜਦੋਂ ਇਕ ਦਿਨ ਮੈਂ ਘਰ ਗਿਆ ਬਗੈਰ ਪੜਦੇ ਨੰਗੇ ਮੂੰਹ ਮੇਰੇ ਪੈਰੀ ਹੱਥ ਲਾ ਕੇ ਕਹਿੰਦੀ ਪਿਤਾ ਜੀ ਸਤਿ ਸ੍ਰੀ ਅਕਾਲ। ਇਸ ਨੂੰਹ ਨੇ ਮੇਰੇ ਕੋਲੋਂ ਘੁੰਡ ਕੱਢਣਾ ਸੀ ਪਰ ਤਰਸੇਮ! ਹੁਣ ਮੈਂ ਨੂੰਹ ਕੋਲੋਂ ਘੁੰਡ ਕੱਢਦਾ ਹਾਂ। ਇਹ ਦਸ ਕਦੀ ਇਸ ਤਰਾਂ ਦੀਆਂ ਅਜ ਤਕ ਕਿਸੇ ਦੇ ਨੂੰਹਾਂ ਆਈਆਂ ਹੈ। ਬੇ-ਸ਼ਰਮਾਂ ਵਾਂਗ ਕਿਸੇ ਕੋਲੋਂ ਵੀ ਪੜਦਾ ਨਹੀਂ ਕਰਦੀ ਘਰ ਵਿਚ ਵੀ ਨੰਗੇ ਮੂੰਹ ਤੁਰੀ ਫਿਰਦੀ ਏ ਤਰਸੇਮ ਮੈਂਨੂੰ ਤਾਂ ਘਰ ਜਾਂਦੇਆਂ ਵੀ ਸ਼ਰਮ ਆਉਂਦੀ ਏ। ਜੇ ਤੇਰੀ ਮਾਂ ਨੇ ਕੁਝ ਸਮਝਾਇਆ ਧੀਏ ਵਡਿਆਂ ਕੋਲੋਂ ਪਰਦਾ ਕਰਦੀ ਦਾ ਹੈ ਮੂੰਹ ਢੱਕ ਕੇ ਰੱਖੀ ਦਾ ਹੈ ਤਾਂ ਅਗੋਂ ਆਖਦੀ ਏ ਮਾਤਾ ਜੀ ਪਿਤਾ ਜੀ ਮੇਰੇ ਪਿਤਾ ਜੀ ਸਾਮਾਨ ਹੈ ਨਾਲੇ ਮਾਤਾ ਜੀ ਸਤਿਗੁਰ ਜੀ ਦਾ ਹੁਕਮ ਨਹੀਂ ਘੁੰਡ ਕਢਾਉਣਾ। ਕਾਕਾ ਤੈਨੂੰ ਕੀ ਪਤਾ ਏ ਇਸ ਦੀ ਘਰ ਘਰ ਚਰਚਾ ਹੁੰਦੀ ਏ ਸਾਡੇ ਘਰਾਂ ਵਿਚ ਕਈ ਨੂੰਹਾਂ ਆਈਆਂ ਨੇ ਇਸ ਤਰਾਂ ਕਿਸੇ ਨੇ ਵੀ ਨਹੀਂ ਕੀਤੀ ਵਡਿਆਂ ਕੋਲੋਂ ਹਮੇਸ਼ਾ ਪੜਦਾ ਕਰਦੀਆਂ ਹਨ। ਕਾਕਾ ਤੇਰੀ ਮਾਂ ਨੂੰ ਅਜ ਕਿੰਨੇ ਸਾਲ ਹੋ ਗਏ ਨੇ ਇਸ ਘਰ ਵਿਚ ਆਈ ਨੂੰ ਭਲਾ ਕੋਈ ਦਸੇ ਕਿ ਇਸ ਨੂੰ ਨੰਗੇ ਮੂੰਹ ਬਾਹਰ ਜਾਂਦੀ ਨੂੰ ਵੇਖਿਆ ਹੈ। ਇਸ ਕਲ ਦੀ ਛੋਕਰੀ ਸਾਨੂੰ ਸਾਰੇ ਪਿੰਡ ਨੂੰ ਕਲੰਕਤ ਕਰ ਛਡਿਆ ਹੈ। ਅਸੀਂ ਸਾਰਾ ਟੱਬਰ ਝੀਵਰ ਤੋਂ ਪਾਣੀ ਭਰਾਉਂਦੇ ਸਾਂ ਇਸ ਨੇ ਆਪ ਸਾਰਾ ਕੰਮ ਝੀਊਰੀਆਂ

ਵਾਲਾ ਚੁਕ ਲਿਆ ਹੈ। ਤਰਸੇਮ ਕਾਕਾ ਭਲਾ ਸਰਦਾਰਾਂ ਦੀ ਇਹੋ ਇੱਜਤ ਹੈ ਕਿ ਬਗੈਰ ਘੁੰਡ ਕਢੇ ਸਾਰੇ ਹੀ ਖੂਹ ਤੇ ਗੜਵਾ ਚੁਕੀ ਫਿਰਦੀ ਨੂੰ ਵੇਖਦੇ ਕਿ ਫਲਾਣੇ ਸਰਦਾਰ ਦੀ ਇਹ ਨੂੰਹ ਹੈ। ਸਾਨੂੰ ਕੀ ਆਖਦੇ ਹੋਣਗੇ ਕਾਕਾ ਤਰਸੇਮ ਅਸੀਂ ਤਾਂ ਕਿਸੇ ਨੂੰ ਮੂੰਹ ਵਖਾਉਣ ਜੋਗੇ ਨਹੀ ਰਹੇ ਤੇਰੇ ਸਿਰ ਤੇ ਪਤਾ ਨਹੀਂ ਇਸ ਕਰਮਾ ਵਾਲੀ ਨੇ ਕੀ ਆਕੇ ਫੂਕ ਮਾਰੀ ਹੈ ਕਾਕਾ ਤੈਨੂੰ ਆਪਣੀ ਸਰਦਾਰੀ ਦਾ ਕੋਈ ਫਿਕਰ ਨਹੀਂ ਹੈ। ਪਿਤਾ ਦੀਆਂ ਗੱਲਾਂ ਸੁਣ ਕੇ ਤਰਸੇਮ ਦਾ ਸਿਰ ਚਕਰਾਉਣ ਲਗ ਪਿਆ ਸੋਚਾਂ ਵਿਚ ਘੁਮਣ ਲਗਾ ਕਿ ਮੈਂ ਕਰਮ ਕੌਰ ਵਿਚ ਕੋਈ ਵੀ ਐਸੀ ਬੁਰਾਈ ਦੀ ਗਲ ਕਦੀ ਵੀ ਨਹੀਂ ਵੇਖੀ ਜੋ ਸਾਡੇ ਘਰ ਦੇ ਬਰਖਿਲਾਫ ਹੋਵੇ ਪਿਤਾ ਜੀ ਮੇਰੇ ਨਾਲ ਜੋ ਗੁਸੇ ਦੀਆਂ ਗੱਲਾਂ ਕਰਦੇ ਹਨ।

ਕਰਮ ਕੌਰ ਇਕ ਬੜੇ ਠੰਡੇ ਸੁਭਾ ਦੀ ਲੜਕੀ ਸੀ ਰੱਜੇ ਪੁਜੇ ਇਕ ਨਾਮਧਾਰੀ ਦੀ ਬੇਟੀ ਹੋਣ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨਾਂ ਨੂੰ ਤਰਸਦੀ ਰਹਿੰਦੀ ਸੀ ਇਹਨਾਂ ਦੇ ਪਿੰਡ ਸਤਿਸੰਗ ਜਾਂ ਕੀਰਤਨ ਹੁੰਦਾ ਰਹਿੰਦਾ ਸੀ। ਸੰਯੋਗ ਨੂੰ ਮੁਖ ਰਖਕੇ ਗੈਰਨਾਮਧਾਰੀ ਘਰਾਣੇ ਵਿਚ ਵਿਆਹ ਹੋ ਗਿਆ ਸੀ ਪਰ ਗੱਲਾਂ ਗੱਲਾਂ ਵਿਚ ਕਰਮ ਕੌਰ ਨੂੰ ਪਤਾ ਤਾਂ ਪਹਿਲਾਂ ਲਗ ਗਿਆ ਸੀ ਕਿ ਮੈਂ ਜਿਸ ਘਰ ਜਾਣਾ ਹੈ ਉਹ ਨਾਮਧਾਰੀਏ ਨਹੀਂ ਹਨ। ਪਰ ਕਰਮ ਕੌਰ ਉਸ ਵੇਲੇ ਕੁਝ ਵੀ ਨਾ ਕਹਿ ਸਕੀ ਪਰ ਵਿਆਹ ਤੋਂ ਮਗਰੋਂ ਵੀ ਉਹ ਚੁਪ ਹੀ ਰਹੀ। ਪਿਤਾ ਜੀ ਸੰਤ ਭਜਨ ਸਿੰਘ ਨੇ ਸਤਿਜੁਗ ਅਖਬਾਰ ਘਰ ਲਵਾ ਲਿਆ ਸੀ ਹਫਤੇ ਬਾਅਦ ਸਤਿਜੁਗ ਪੜ੍ਹਨਾ ਤੇ ਨਾਮਧਾਰੀ ਅਸੂਲਾਂ ਦਾ ਕਾਫੀ ਗਿਆਨ ਹੋ ਗਿਆ ਸੀ। ਜਿਸ ਦਿਨ ਕਰਮ ਕੌਰ ਨੇ ਸਤਿਗੁਰ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ ਤੇ ਕੁਝ ਪਵਿੱਤਰ ਮੁਖ ਚੋਂ ਬਚਨ ਸੁਣ ਕੇ ਸਭ ਭਾਈ ਬੁੜੇ ਬਾਲੇ ਨੂੰ ਸਤਿਗੁਰ ਰਾਮ ਸਿੰਘ ਜੀ ਦਾ ਹੁਕਮ ਹੈ ਕਿ ਗੁਰਮੁਖੀ ਬਾਣਾ ਧਾਰਣ ਕਰੇ ਸੁਚ ਸੋਧ ਰੱਖੇ। ਉਸ ਦਿਨ ਤੋਂ ਹੀ ਮੈਂ ਪ੍ਰਣ ਕਰ ਲਿਆ ਸੀ ਕਿ ਫੈਸ਼ਨਦਾਰ ਕੋਵੀ ਵੀ ਕਪੜਾ ਨਹੀਂ ਪਾਵਾਂਗੀ ਤੇ ਨਹੀਂ ਕੋਈ ਕਿਸੇ ਕੋਲੋਂ ਆਮ ਖਾਸ ਚੀਜ ਲੈ ਕੇ ਮੂੰਹ ਪਾਵਾਂਗੀ। ਜਿਸ ਦਿਨ ਤੋਂ ਕਰਮ ਕੌਰ ਦਾ ਵਿਆਹ ਤਰਸੇਮ ਸਿੰਘ ਨਾਲ ਹੋਇਆ ਤਾਂ ਉਸ ਦਿਨ ਤੋਂ ਹੀ ਸਮਝ ਗਈ ਕਿ ਜਿਸ ਘਰ ਵਿਚ ਮੈਂ ਜਾ ਰਹੀ ਹਾਂ ਉਸ ਘਰ ਵਿਚ ਮੇਰੀ ਕਿਸੇ ਮੰਨਣੀ ਨਹੀਂ ਪਰ

ਕਰਮ ਕੌਰ ਇਕ ਪੱਕੇ ਗੁਰਸਿਖ ਨਾਮਧਾਰੀ ਦੀ ਲੜਕੀ ਸੀ ਹੱਥ ਜੋੜ ਗਲ ਪੱਲਾ ਪਾ ਕੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਇਸ ਨਿਮਾਣੀ ਦੀ ਲਾਜ ਰੱਖੀਂ। ਸਰਦਾਰ ਸ਼ੇਰ ਸਿੰਘ ਘਰ ਵਾਲੀ ਨੂੰ ਪੁਛਦਾ ਏ ਭਾਗਾਂ ਭਰੀਏ ਕਰਮ ਕੌਰ ਨੇ ਇਕ ਦਿਨ ਵੀ ਵਿਆਹ ਦੀ ਵਰੀ ਦ ਕਪੜਾ ਨਹੀਂ ਪਾਇਆ ਵੇਖਿਆ ਮੈਂ। ਭਾਗ ਭਰੀ ਨੇ ਅਗੋਂ ਆਖਿਆ ਫੁਟ ਗਈ ਸਾਡੀ ਸਰਦਾਰੀ ਦੇ ਕਰਮ ਮੈਂ ਬਥੇਰਾ ਕਹਿ ਚੁਕੀ ਹਾਂ ਕਰਮ ਕੌਰੇ ਵਰੀ ਦੇ ਕਪੜੇ ਵੀ ਕਦੀ ਕਦੀ ਪਾ ਲਿਆ ਕਰ। ਬਸ ਉਹੀ ਚੂੜੀ ਵਾਲੀ ਸੁਥਣ ਤੇ ਕੁੜਤਾ ਹੀ ਪਾਉਂਦੀ ਹੈ। ਬੇਟੀ ਸਾਡੀ ਸਰੀਕੇ ਵਿਚ ਤੇ ਅੰਗਾਂ ਸਾਕਾਂ ਵਿਚ ਭੰਡੀ ਤੇ ਬਦਨਾਮੀ ਹੁੰਦੀ ਏ ਕਿ ਜੇ ਵਰੀ ਪਾਈ ਹੋਵੇ ਤਾਂ ਕਰਮ ਕੌਰ ਪਾਵੇ ਨਾ ਸਗੋਂ ਅੱਗੋ ਕਹਿ ਛੱਡਦੀ ਕਿ ਮਾਤਾ ਜੀ ਸਤਿਗੁਰ ਚੰਨੀ ਵਾਲੇ ਦਾ ਹੁਕਮ ਹੈ ਕਿ ਸਾਦੇ ਵਸਤਰ ਪਾਵੋ ਏ ਹੁਕਮ ਮੈਂ ਨਹੀਂ ਭੁਲ ਸਕਦੀ ਮਾਤਾ ਜੀ ਆਪ ਵੀ ਪਿਤਾ ਜੀਨੂੰ ਕਹਿ ਦੇਣਾ ਮੈਂ ਵੀ ਬੇਨਤੀ ਕਰਾਂਗੀ ਕਿ ਪਿਤਾ ਜੀ ਮੈਂ ਰੰਗ-ਬਰੰਗੇ ਕਪੜੇ ਨਹੀ ਪਾਉਣੇ।

ਕਰਮ ਕੌਰ ਬੜੀ ਸੁਚੱਜੀ ਲੜਕੀ ਸੀ ਕੁਝ ਦਿਨਾਂ ਵਿਚ ਹੀ ਘਰ ਨੂੰ ਚੰਗੀ ਤਰਾਂ ਸੁਵਾਰ ਦਿਤਾ ਸਭ ਘਰ ਦੇ ਭਾਂਡੇ ਮਾਜ ਧੋਹ ਕੇ ਥਾਂ ਪਰ ਥਾਂ ਰੱਖ ਦਿਤੇ ਹਰ ਇਕ ਚੀਜ਼ ਵੇਖਣ ਨੂੰ ਸੁਹਾਵਣੀ ਲਗੀ ਕਰਮ ਕੌਰ ਸਫਾਈ ਦਾ ਬੜਾ ਹੀ ਖਿਆਲ ਰਖਦੀ ਤੇ ਘਰ ਦੀਆਂ ਚੀਜ਼ਾਂ ਸਾਂਭਣ ਦਾ ਬੜਾ ਸੌਕ ਸੀ। ਧਾਰਮਿਕ ਕ੍ਰਿਤਾਬਾਂ ਪੜਨ ਵਿਚ ਬੜਾ ਖਿਆਲ ਸੀ ਇਕ ਸ਼ੀਸ਼ੇ ਵਾਲੀ ਅਲਮਾਰੀ ਸੀ ਉਸ ਨੂੰ ਸਾਫ ਸੁਵਾਰ ਕੇ ਕਿਤਾਬਾਂ ਰਖ ਦਿਤੀਆਂ। ਕੰਧਾਂ ਉਪਰ ਵੀ ਕਪੜਾ ਫੇਰ ਕੇ ਮਿੱਟੀ ਜਲ੍ਹ ਸਾਫ ਕਰ ਦਿਤਾ। ਇਹ ਸਭ ਕੁਝ ਵੇਖ ਕੇ ਸ਼ੇਰ ਸਿੰਘ ਤੇ ਭਾਗਾਂ ਭਰੀ ਨਾ ਹੁੰਦੀ ਦੇ ਘਰ ਸਫਾਈ ਵੇਖ ਕੇ ਪਰ ਕੁਝ ਗੱਲਾਂ ਤੋਂ ਹਰ ਵੇਲੇ ਦਿਲ ਵਿਚ ਗੁੱਸੇ ਦੀ ਤਾਰ ਫਿਰਦੀ ਰਹਿੰਦੀ ਇਕ ਪਹਿਰਾਵਾ ਹੋਰ ਤੇ ਇਕ ਨੰਗੇ ਮੂੰਹ ਫਿਰਦੀ।

ਕਰਮ ਕੌਰ ਨੂੰ ਇਹ ਵੀ ਪਤਾ ਲਗ ਲਿਆ ਸੀ ਕਿ ਮਾਸ ਸ਼ਰਾਬ ਵੀ ਹੁਣ ਪਹਿਲ ਬਾਹਰੋਂ ਹੀ ਖਾ ਪੀ ਆਉਂਦੇ ਹਨ ਪਹਿਲਾਂ ਘਰ 'ਚ ਹੀ ਮਾਸ ਰਿਜਦਾ ਸੀ। ਉਸ ਦਿਨ ਤੋਂ ਕਹਿ ਹੀ ਦਿਤਾਂਕਿ ਮਾਤਾ ਜੀ ਮਾਸ ਸ਼ਰਾਬ ਬਹੁਤ ਹੀ ਮਾੜੀ ਚੀਜ਼ ਹੈ। ਪਿਤਾ ਜੀ ਤਾਂ ਪੂਰੇ ਗੁਰੂ ਕੇ ਸਿੱਖ ਹਨ। ਸਰਦਾਰ ਜੀ ਨੂੰ ਵੀ ਮੈਂ ਸਭ ਕੁਝ ਸਮਝਾ

ਦਿਤਾ ਹੈ। ਉਨੀ ਵੀ ਪ੍ਰਣ ਕਰ ਲਿਆ ਹੈ ਕਿ ਅਜ ਤੋਂ ਮੈਂ ਕਦੀ ਵੀ ਮਾਸ ਤੇ ਸ਼ਰਾਬ ਨਹੀਂ ਵਰਤਾਂਗਾ। ਕਰਮ ਕੌਰ ਨੇ ਸਤਿਗੁਰੂ ਜੀ ਦੇ ਪਰਉਪਕਾਰ ਸੁਣਾ-ਸੁਣਾ ਕੇ ਨਾਮਧਾਰੀ ਕਿਤਾਬਾਂ ਤੇ ਮਿੱਠੇ ਮਿੱਠੇ ਬੋਲ-2 ਕੇ ਚੰਗਾ ਅਸਰ ਪਾਇਆ ਸਾਰਿਆਂ ਤੇ।

ਤਰਸੇਮ ਸਿੰਘ ਕੋਈ ਜਿਆਦਾ ਪੜ੍ਹਿਆ ਹੋਇਆ ਨਹੀਂ ਸੀ ਘਰ ਵਿਚ ਹੁਣ ਚੰਗੇ ਪੜੇ ਲਿਖੇ ਮਾਸਟਰ ਵੀ ਸਾਥੀ ਆ ਗਏ ਸਨ ਤਰਸੇਮ ਕੁਝ ਕੁਝ ਕਾਂਗਰਸ ਵਲ ਵੀ ਰੁਖ ਰਖਦਾ ਸੀ ਤੇ ਹੁਣ ਘਰ ਵਿਚ ਹਾਂ ਨਾਮਧਾਰੀ ਕਿਤਾਬਾਂ ਪੜ ਕੇ ਚੰਗਾ ਜਾਣੂ ਹੋ ਗਿਆ ਕਦੀ ਆਪ ਵੀ ਸਤਿਯੁਗ ਅਖਵਾਰ ਲੈ ਆਉਂਦਾ। ਘਰ ਵਿਚ ਵਾਹ ਵਾਹ ਰੌਣਕ ਲਗੀ ਰਹਿੰਦੀ ਕਰਮ ਕੌਰ ਗੁਰੂ ਘਰ ਦੀਆਂ ਸਾਖੀਆਂ ਤੇ ਨਾਮਧਾਰੀ ਪੰਥ ਦੇ ਇਤਿਹਾਸ ਵੀ ਸਣਾਉਂਦੀ। ਪਰ ਅਜ ਘਰ ਵਿਚ ਫਿਰ ਬਿਜਲੀ ਚਮਕ ਉਠੀ ਬੇਬੇ ਭਾਗ ਭਰੀ ਨੇ ਘਰ ਵਿਚ ਬੇ-ਸੁਆਦੀ ਫਲਾ ਦਿਤੀ। ਕਰਮ ਕੌਰ ਖੂਹ ਤੋਂ ਠੰਡਾ ਜਲ ਲੈਣ ਵਾਸਤੇ ਗਈ ਅਗੋਂ ਦੋ ਨਾਮਧਾਰੀ ਸਿੰਘ ਮਿਲ ਪਏ ਚਰਨੀ ਹੱਥ ਲਾਇਆ ਤੇ ਰਾਜੀ ਖੁਸ਼ੀ ਪੁਛਿਆ। ਆਉਂਦੀ ਹੋਈ ਸੰਤਾਂ ਨੂੰ ਨਾਲ ਹੀ ਲੈ ਆਈ ਜਲ ਪਾਣੀ ਤੇ ਪ੍ਰਸਾਦੇ ਛਕ ਕੇ ਸੰਤ ਜੀ ਚਲੇ ਗਏ।

ਤਰਸੇਮ ਸਿੰਘ ਘਰ ਆਇਆ ਮਾਂ ਵਲ ਵੇਖ ਕੇ ਪੁਛਿਆ ਮਾਂ ਕੀ ਗੱਲ ਹੈ। ਮਾਂ ਪਟਰੋਲ ਦੀ ਅੱਗ ਵਾਂਗੂੰ ਭੜਕ ਉਠੀ ਏਨੂੰ ਪੁਛ ਲੈ ਜਿਹੜੀ ਬੈਠੀ ਏ ਤੇਰੇ ਸਾਹਮਣੇ। ਕਾਕਾ ਏਨੂੰ ਪੁਛ ਉਹ ਇਹਦੇ ਕੀ ਲਗਦੇ ਸੀ। ਜਿਹਨੇ ਉਪਰਿਆਂ ਨੂੰ ਬਾਹਰੋਂ ਪਾਣੀ ਲੈਣ ਗਈਂ ਨਾਲ ਘਰ ਲੈ ਆਈ ਤੇ ਰੋਟੀਆਂ ਵੀ ਖੁਵਾਲ ਕੇ ਤੋਰ ਦਿਤੇ ਹੱਥ ਵੀ ਜੋੜ ਕੇ ਸਤਿ ਸ੍ਰੀ ਅਕਾਲ ਆਖੀ। ਤਰਸੇਮ ਨੇ ਵੀ ਦੋ ਸਾਧੂ ਸੰਤ ਮਹਾਤਮਾ ਜਾਂਦੇ ਵੇਖੇ ਸਨ। ਤਰਸੇਮ ਨੇ ਪੁਛਿਆ ਕਰਮਾਂ ਵਾਲੀਏ ਮਾਂ ਜੀ ਕੀ ਆਖਦੇ ਹਨ ਉਹੋ ਕੌਣ ਸਨ ਜਿਹੜੇ ਘਰ ਆਏ ਸੀ ਜਿਨਾਂ ਨੂੰ ਰੋਟੀਆਂ ਵੀ ਪਕਾ ਖੁਵਾਈਆਂ। ਪਤੀ ਜੀ ਉਹ ਸੰਤ ਮਹਾਤਮਾ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਸੀ ਤੇ ਹੁਣ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਚਲੇ ਸਨ ਮੈਂ ਖੂਹ ਤੇ ਪਾਣੀ ਲੈਣ ਗਈ ਸਾਂ ਰਸਤੇ ਵਿਚ ਮਿਲ ਪਏ ਪ੍ਰਸਾਦੇ ਛੱਕ ਕੇ ਚਲੇ ਗਏ ਇਹ ਬਚਨ ਕਰਮ ਕੌਰ ਨੇ ਪਤੀ ਤਰਸੇਮ ਸਿੰਘ ਨੂੰ ਬੜੀ ਮਿੱਠੀ ਤੇ ਰਸੀਲੀ ਜ਼ਬਾਨ ਨਾਲ ਆਖੇ।

ਇਸ ਤਰਾਂ ਦੀਆਂ ਸੱਚੀਆਂ ਗੱਲਾਂ ਸੁਣ ਕੇ ਤਰਸੇਮ ਤਾਂ ਕੁਝ ਨਾ ਬੋਲਿਆ ਬੇਬੇ ਭਾਗ ਭਰੀ ਕੋਲੋਂ ਬਿਜਲੀ ਵਾਂਗੂੰ ਕੜਕ ਕੇ ਬੋਲੀ ਨੀ ਇਸ ਤਰਾਂ ਦੇ ਸਿੱਖ ਹੁੰਦੇ ਏ। ਇਸੇ ਖਾਤਰ ਤੂੰ ਖੂਹ ਦਾ ਖਹਿੜਾ ਨਹੀਂ ਛੱਡਦੀ ਅਜ ਏ ਦੋ ਆਏ ਕਲ ਚਾਰ ਆਉਣਗੇ। ਹੁਣ ਤੂੰ ਸਾਡਾ ਘਰ ਵੀ ਉਜਾੜ ਦੇਵੇਂਗੀ ਸਾਡੇ ਤਾਂ ਘਰਾਂ ਵਿਚ ਕਦੀ ਚਿੜੀ ਵੀ ਨਹੀਂ ਸੀ ਫਟਕਦੀ ਹੈ। ਇਸ ਘਰ ਵਿਚ ਓਪਰਿਆਂ ਨੂੰ ਲਿਆ ਕੇ ਤਾਂ ਸਾਡਾ ਨਾਮ ਬਦਨਾਮ ਕੀਤਾ ਹੁਣ ਪਿੰਡ ਨੂੰ ਬਦਨਾਮ ਕਰਨ ਲਗੀ ਏ। ਕਾਕਾ ਤਰਸੇਮ ਬਸ ਹੁਣ ਬਹੁਤ ਪਰੇ ਦੀ ਗਲ ਹੋ ਗਈ ਏ ਪਹਿਲਾਂ ਅਸੀਂ ਸਭ ਕੁਸ ਵੇਖ ਗੁਜਰੇ ਹੁਣ ਦੁਨੀਆਂ ਦੇ ਮੇਹਣੇ ਤਾਨੇ ਤੇ ਗੱਲਾਂ ਨਹੀਂ ਸਹਿ ਸਕਦੇ। ਕਾਕਾ ਹੁਣ ਜਾ ਇਹ ਇਸ ਘਰ ਵਿਚ ਰਹੇਗੀ ਜਾਂ ਮੈਂ ਰਵਾਂਗੀ ਬਸ ਏਨੂੰ ਪੇਕੇ ਮਾਂ ਬਾਪ ਕੋਲ ਛੱਡ ਆ ਲਾ ਲਵੇ ਜਾਅ ਓਪਰਿਆਂ ਨੂੰ ਘਰ ਸੱਦ ਸੱਦ ਕੇ ਸਾਡੀ ਚੰਗੀ ਇੱਜ਼ਤ ਬਣਾਈ ਸੂ ਪਿੰਡ ਵਿਚ ਮੈਂ ਤੇਰਾ ਵਿਆਹ ਪੰਦਰਾਂ ਦਿਨਾਂ ਦੇ ਵਿਚ ਵਿਚ ਕਰ ਦਿਆਂਗੀ। ਇਸ ਤਰਾਂ ਦੇ ਕੋਝੇ ਬਚਨ ਕਰਮ ਕੌਰ ਦੇ ਸੀਨੇ ਵਿਚ ਦੀ ਲਗ ਗਏ ਪਰ ਸਤਿਗੁਰੂ ਦਾ ਧਿਆਨ ਧਰਕੇ ਸਭ ਕੁਝ ਮਨ ਵਿਚ ਸਹਿ ਗਈ ਅਰਦਾਸ ਕੀਤੀ ਸੱਚੇ ਪਾਤਸ਼ਾਹ ਜੀ ਇਸ ਟੱਬਰ ਨੂੰ ਸੁਮੱਤ ਬਖਸ਼ ਜੋ ਮੇਰੀ ਘਰ ਵਿਚ ਬਣੀ ਰਵੇ।

ਕਰਮ ਕੌਰ ਦੀ ਵਡਿਆਈ ਤੇ ਸੋਭਾ ਦੀਆਂ ਗੱਲਾਂ ਪਿੰਡ ਵਿਚ ਘਰ ਘਰ ਹੋਣ ਲਗੀਆਂ ਕਿ ਬੜੀ ਨੇਕ ਘਰਾਣੇ ਦੀ ਕੁੜੀ ਹੈ ਜਿਸ ਨੇ ਆ ਕੇ ਘਰ ਦਾ ਨਕਸ਼ਾ ਹੀ ਬਦਲ ਦਿਤਾ ਹੈ। ਨਿੱਕੇ - ਨਿੱਕੇ ਬਚਿੱਆਂ ਨੂੰ ਗੁਰਮੁਖੀ ਅੱਖਰ ਵੀ ਪੜਨੇ ਸਿਖਾਲ ਦਿਤੇ ਹੈ ਸਾਨੂੰ ਵੀ ਕਦੀ ਕਦੀ ਗੁਰੂ ਘਰ ਦੀਆਂ ਸਾਖੀਆਂ ਸਣੌਂਦੀ ਹੀ ਰਹਿੰਦੀ ਹੈ ਪਰ ਇਹ ਸਾਰੀਆਂ ਗੱਲਾਂ ਤਾਈ ਭਾਗ ਭਰੀ ਨੂੰ ਚੰਗੀਆਂ ਨਹੀਂ ਸੀ ਲਗ ਦੀਆਂ। ਇਹਨਾਂ ਗੱਲਾਂ ਤੋਂ ਉਲਟ ਆਪਣੇ ਪਤੀ ਸਰਦਾਰ ਸ਼ੇਰ ਸਿੰਘ ਨੂੰ ਗਰਮ ਕੀਤਾ ਤੇ ਇਹਨਾਂ ਗੱਲਾਂ ਵਿਚ ਕਾਮਯਾਬ ਹੋ ਗਈ। ਪਰ ਅਜ ਤਰਸੇਮ ਦਾ ਵੀ ਦਿਲ ਕੁਝ ਗਰਮ ਸੀ ਪਰ ਬਿਨ੍ਹਾਂ ਕਸੂਰ ਤੋਂ ਕਹਿ ਕੁਝ ਵੀ ਨਹੀਂ ਸਕਦਾ ਸੀ। ਮਾਤਾ ਜੀ ਦਾ ਰੋਣਾ ਪਿਤਾ ਜੀ ਦੇ ਹਰ੍ਹੇਕੇ ਵੇਖ ਕੇ ਤਰਸੇਮ ਦਾ ਕੋਮਲ ਦਿਲ ਵੀ ਮੁਰਝਾ ਗਿਆ ਅਜ ਜੋ ਫੈਸਲਾ ਭਾਗ ਭਰੀ ਨੇ ਸੋਚ ਸੋਚ ਕਰ ਛੱਡਿਆ ਸੀ ਅਟਲ ਸੀ ਤਰਸੇਮ ਨੂੰ ਭਖਦੀ ਜ਼ਬਾਨ ਨਾਲ ਆਖਿਆ ਅਜ ਸੂਰਜ ਡੁੱਬਣ ਤੋਂ ਪਹਿਲਾਂ ਪਹਿਲਾਂ

ਏਨੂੰ ਇਸ ਦੇ ਮਾਤਾ ਪਿਤਾ ਕੋਲ ਛੱਡ ਆ ਅਸਾਂ ਨੇ ਰੋਟੀ ਫਿਰ ਖਾਣੀ ਜੇ । ਪਰ ਕਰਮ ਕੌਰ ਬਥੇਰੇ ਮਿਨਤਾਂ ਤਰਲੇ ਕੀਤੇ ਪਰ ਅਜ ਕਿਸੇ ਵੀ ਕੋਈ ਗੱਲ ਨਾ ਮੰਨੀ ਉਲਟਾ ਹੋਰ ਕਈਂ ਤਰਾਂ ਦੇ ਬੋਲ ਕੁ ਬੋਲ ਬੋਲੇ ਜੋ ਇਹ ਸਾਰੇ ਬੋਲ ਸੁਣਕੇ ਕਰਮ ਕੌਰ ਪਾਣੀ ਵਾਂਗੂੰ ਪੀ ਗਈ ਤੇ ਅੱਗੋਂ ਕੁਝ ਵੀ ਨਾ ਬੋਲੀ ।

ਹੁਣ ਤਰਸੇਮ ਸਿੰਘ ਦੌਂਹ ਪੁਵਾੜਾ ਵਿਚ ਫਸ ਗਿਆ ਕੀ ਕਰੇ ਤੇ ਜਾਂ ਨਾ ਕਰੇ ਅਖੀਰ ਇਹੋ ਸੋਚਿਆ ਕਿ ਕਰਮ ਕੌਰ ਨੂੰ ਇਕ ਦੋ ਮਹੀਨੇ ਪੇਕੀ ਛਡ ਆਵਾਂ ਮਾਤਾ ਜੀ ਦਾ ਗੁੱਸਾ ਹੱਟ ਜਾਵੇਗਾ । ਭਿਜੀਆਂ ਅੱਖਾਂ ਨਾਲ ਤਰਸੇਮ ਨੇ ਕਰਮ ਕੌਰ ਨੂੰ ਆਖਿਆ ਜੋ ਕੁਝ ਲੀੜਾ ਕਪੜਾ ਚਾਹੀਦਾ ਏ ਸਾਂਭ ਲੈ ਤੇ ਤਿਆਰ ਹੋ ਜਾ ਇਕ ਮਹੀਨਾ ਮਾਤਾ ਪਿਤਾ ਕੋਲ ਰਹਿ ਲੈ । ਕਰਮ ਕੌਰ ਨੇ ਮਾਪਿਆਂ ਵਾਲੇ ਹੀ ਕੁਝ ਕਪੜੇ ਇਕ ਕਪੜੇ ਵਿਚ ਬੰਨ ਲਏ ਵਟੀ ਤੇ ਗਹਿਣਿਆਂ ਨੂੰ ਹੱਥ ਵੀ ਨਹੀਂ ਲਾਇਆ ਮਾਤਾ ਭਾਗ ਭਰੀ ਸੱਸ ਦੇ ਚਰਨੀ ਹੱਥ ਲਾਉਣ ਲੱਗੀ ਸੱਸ ਨੇ ਪੈਰ ਮਾਰ ਕੇ ਹਟਾ ਦਿਤੀ । ਨਿਰਦੋਸ਼ ਵਿਚਾਰੀ ਇਕ ਦੁਖ ਭਰਿਆ ਹਾਉਕਾ ਲਿਆ ਤੇ ਪਤੀ ਜੀ ਦੇ ਨਾਲ ਤੁਰ ਪਈ । ਰਸਤੇ ਤੁਰੇ ਜਾਂਦੇ ਜਾਂਦੇ ਕਰਮ ਕੌਰ ਨੇ ਆਖਿਆ ਪਤੀ ਜੀ ਮੇਰੇ ਪਿੱਛੇ ਤੁਹਾਨੂੰ ਕੋਈ ਵੀ ਦੁਖ ਨਾ ਹੋਵੇ ਸੁਖ ਭੋਗੋ ਮੇਰਾ ਕੋਈ ਫਿਕਰ ਨਾ ਕਰਨਾ ਆਪਣੇ ਮਾਤਾ ਪਿਤਾ ਦਾ ਹੁਕਮ ਮੰਨੋ ਇਸ ਵਿਚ ਹੀ ਤੁਹਾਡੀ ਭਲਾਈ ਏ ਕਦੀ ਕਦੀ ਇਸ ਕਰਮਾਂ ਮਾਰੀ ਨੂੰ ਵੀ ਯਾਦ ਕਰ ਲਿਆ ਕਰਨਾ । ਇਸ ਤਰਾਂ ਦੀਆਂ ਗੱਲਾਂ ਕਰਮਕੌਰ ਦੇ ਮੂੰਹੋਂ ਸੁਣਕੇ ਤਰਸੇਮ ਦੀਆਂ ਅੱਖਾਂ ਭਰ ਆਈਆਂ ਪਰ ਮੂੰਹੋਂ ਕੁਝ ਕਹਿ ਨਾ ਸਕਿਆ । ਸਰਦਾਰ ਜੀ ਮੇਰੀ ਅਰਜ ਮੰਨੇਓ ਵਿਆਹ ਹੋਰ ਕਰਵਾ ਲੈਣਾ ਮੇਥੋਂ ਚੰਗੀ ਚੰਗੀ ਕੋਈ ਮੇਰੀ ਭੈਣ ਇਸ ਘਰ ਆਵੇਗੀ ਜੋ ਸਾਰਿਆਂ ਦੀ ਸੇਵਾ ਕਰਿਆ ਕਰੇਗੀ ਮੈਨੂੰ ਮੇਰੇ ਚੰਗੇ ਮੰਦੇ ਕਰਮਾਂ ਤੇ ਛੱਡ ਦੇਵੋ ਘਰ ਜਾ ਕੇ ਨਾ ਕੋਈ ਐਸੀ ਗੱਲ ਨਾ ਕਰਿਓ ਚਰਨੀ ਹੱਥ ਲਾ ਕੇ ਸਤਿ ਸ੍ਰੀ ਅਕਾਲ ਆਖੀ ਤੇ ਘਰ ਪਹੁੰਚ ਗਏ ।

ਅਜ ਕਰਮ ਕੌਰ ਨੂੰ ਪੇਕੇ ਘਰ ਗਈ ਨੂੰ 6 - 7 ਮਹੀਨੇ ਹੋ ਗਏ ਹਨ ਪਰ ਉਸਨੇ ਕਿਸੇ ਪਾਸ ਵੀ ਦਿਲ ਦੇ ਉਬਾਲ ਦਿਲ ਦੀਆਂ ਗੱਲਾਂ ਨਹੀਂ ਕੀਤੀਆਂ ਸਨ । ਇਕ ਦਿਨ ਮਾਂ ਦੇ ਪੁਛਣ ਤੇ ਕਰਮ ਕੌਰ ਨੇ ਸਾਰੀ ਗੱਲ ਦਸ ਹੀ ਦਿਤੀ ।

ਪਰ ਪਤੀ ਉਪਰ ਕੋਈ ਦੋਸ਼ ਨਹੀਂ ਲਾਇਆ ਸਿਰਫ ਸੱਸ ਦੀਆ ਹੀ ਨੇਕ ਨਾਮੀਆਂ ਦੱਸੀਆਂ। ਕਰਮ ਕੌਰ ਹਰ ਰੋਜ ਅਰਦਾਸ ਕਰਦੀ ਏ ਕਿ ਸੱਚੇ ਪਾਤਸ਼ਾਹ ਮੇਰੇ ਪਤੀ ਨੂੰ ਸੁਮੱਤ ਬਖਸ਼ੋ ਉਸਨੂੰ ਆਪਣੇ ਚਰਨਾ ਨਾਲ ਜੋੜੋ ਮੇਰੇ ਵੀ ਕਰਮਾਂ ਵਲ ਤਰਸ ਕਰੋ।

ਕਰਮ ਕੌਰ ਦੇ ਪੇਕੇ ਘਰ ਜਾਣ ਮਗਰੋਂ ਮਾਤਾ ਪਿਤਾ ਨੇ ਤਰਸੇਮ ਦਾ ਵਿਆਹ ਜੋਤੀ ਜੋਰੋ ਕਰ ਦਿਤਾ ਰੱਜੇ ਪੁਜੇ ਉਚੇ ਘਰਾਣੇ ਵਿਚ ਸਰਦਾਰ ਸ਼ੇਰ ਸਿੰਘ ਬੇਬੇ ਭਾਗ ਭਰੀ ਖੁਸ਼ੀਆਂ ਵਿਚ ਫੁਲੇ ਨਹੀਂ ਸਨ ਸਮਾਉਂਦੇ। ਨਵੀਂ ਨੂੰਹ ਦੀਪ ਕੌਰ ਇਸ ਘਰ ਵਿਚ ਆਈ ਘਰ ਦਾ ਮਹੌਲ ਵੇਖਕੈ ਹੈਰਾਨ ਹੀ ਰਹਿ ਗਈ ਦੀਪ ਕੌਰ ਇਕੋ ਇਕ ਹੀ ਲਾਡਲੀ ਮਾਪਿਆਂ ਦੇ ਘਰ ਧੀ ਸੀ ਘਰ ਦੀ ਜਮੀਨ ਵੀ ਕਾਫੀ ਸੀ ਮਕਾਨ ਵੀ ਸੋਹਣੇ ਪੱਕੇ ਸਨ। ਦੀਪ ਕੌਰ ਮਾਪਿਆਂ ਦੀ ਪਿਆਰੀ ਤੇ ਲਾਡਲੀ ਧੀ ਹੋਣ ਕਰਕੇ ਘਰ ਦਾ ਕੰਮ ਧੰਦਾ ਕਰਨ ਦੀ ਉਕੀ ਹੀ ਜਾਚ ਨਹੀਂ ਸੀ ਨਾ ਹੀ ਉਸਨੇ ਕਦੀ ਕੋਈ ਕੰਮ ਕੀਤਾ ਸੀ। ਕਿਉਂਕਿ ਇਸ ਘਰ ਵਿਚ ਨੌਕਰ ਚਾਕਰ ਹੀ ਸਾਰਾ ਕੰਮ ਕਰਦੇ ਸੀ ਜਦ ਪੜਦੀ ਸੀ ਇਸਦਾ ਬਸਤਾ ਵੀ ਕਿਤਾਬਾਂ ਵਾਲਾ ਸਕੂਲੇ ਨੌਕਰ ਹੀ ਲਿਜਾਇਆ ਕਰਦੇ ਸਨ। ਹੁਣ ਰੋਟੀ ਟੁਕ ਦਾ ਸਾਰਾ ਕੰਮ ਭਾਗ ਭਰੀ ਨੂੰ ਹੀ ਕਰਨਾ ਪੈਂਦਾ ਰੋਟੀ ਪਕਾਉਣੀ ਭਾਂਡੇ ਮਾਂਜਣੇ ਕਪੜੇ ਧੋਣੇ ਝਾੜੂ ਵੀ ਘਰ ਵਿਚ ਫੇਰਨਾ ਸਾਰਾ ਦਿਨ ਕੰਮ ਕਰਦੀ ਏ ਮੌਰ ਹਿਲ ਜਾਂਦੇ ਇਕ ਹਾਉਕਾ ਲੈ ਕੇ ਬੇਠ ਜਾਂਦੀ

ਹੁਣ ਪਹਿਲੇ ਵਰਗਾ ਘਰ ਕੋਈ ਵੀ ਕੰਮ ਹੁੰਦਾ ਵੇਖਕੇ ਸਾਰੇ ਘਰ ਦਿਆਂ ਨੇ ਦੀਪ ਕੌਰ ਦਾ ਅੰਦਾਜ਼ਾ ਲਾ ਲਿਆ ਕਿ ਕੋਈ ਵੀ ਘਰ ਦਾ ਕੰਮ ਨਹੀਂ ਕਰਦੀ ਨਾ ਹੀ ਇਸ ਨੂੰ ਪਤਾ ਏ ਘਰੀਂ ਕੰਮ ਕਿਸ ਤਰਾਂ ਕਰੀਦੇ ਹਨ। ਇਕ ਦਿਨ ਦੁਖੀ ਹੋ ਕੇ ਦੀਪ ਕੌਰ ਨੇ ਪਤੀ ਤਰਸੇਮ ਸਿੰਘ ਨੂੰ ਕਹਿ ਹੀ ਦਿਤਾ ਕਿ ਸੁਣੋ ਸਰਦਾਰ ਜੀ ਤੇਰੀ ਮਾਂ ਜੀ ਦੀਆਂ ਗੱਲਾਂ ਮੇਥੋਂ ਨਹੀਂ ਸੁਣੀਆਂ ਜਾਂਦੀਆਂ ਤੇ ਨਾ ਹੀ ਮੇਰਾ ਇਸ ਪਿੰਡ ਵਿਚ ਗੁਜਾਰਾ ਹੋਣਾ ਏ ਨਾ ਹੀ ਇਸ ਪਿੰਡ ਵਿਚ ਮੇਰਾ ਜੀ ਲਗਦਾ ਏ। ਤੇ ਨਾ ਹੀ ਪਿੰਡ ਦੀਆਂ ਤੀਵੀਆ ਕੁੜੀਆਂ ਚੰਗੀਆਂ ਲਗਦੀਆਂ ਨੇ ਜਿਹਨਾਂ ਕੋਲ ਮੈਂ ਬੈਠ ਕੇ ਕੋਈ ਮਨ ਪਸੰਦ ਦੀ ਗਲ ਕਰ ਸਕਾਂ ਪਤਾ ਨਹੀਂ ਤੁਸੀ ਪੜ ਲਿਖ ਕੇ ਇਸ ਪਿੰਡ ਵਿਚ ਕਿਸ ਤਰਾਂ ਗੁਜਾਰਾ ਕਰਦੇ ਹੋ। ਹੁਣ ਮਾਤਾ ਜੀ ਵੀ ਮੇਰੇ ਵਲ

ਵਿੰਗੀ ਅੱਖ ਕਰਕੇ ਵੇਖਦੇ ਹਨ ਚੱਜ ਨਾਲ ਬੁਲਾਏ ਵੀ ਨਹੀਂ ਬੁਲਾਏ ਮੈਂ ਸੱਚ ਆਖਦੀ ਏ ਮੈਂ ਇਸ ਪਿੰਡ ਵਿਚ ਨਹੀਂ ਜੇ ਰਹਿਣਾ ਨਾ ਕੋਈ ਕਪੜੇ ਦੀ ਦੁਕਾਨ ਨਾ ਸਵਜੀ ਦੀ ਨਾ ਕੋਈ ਮਠਾਈ ਦੀ ਹਰ ਰੋਜ ਦਾਲਾਂ ਹੀ ਉਬਾਲ ਉਬਾਲ ਖਾਈ ਚਲੋ ।

ਦੀਪ ਕੌਰ ਇਕ ਪੜੀ ਲਿਖੀ ਲੜਕੀ ਸੀ ਘਰ ਦੇ ਕੰਮ ਤੋਂ ਉਕਾ ਹੀ ਅਨਜਾਣ ਨਾ ਕੋਈ ਕੰਮ ਕਰਨਾ ਪਸੰਦ ਹੀ ਕਰਦੀ ਸੀ ਸਾਰਾ ਕੰਮ ਘਰ ਦਾ ਭਾਗ ਭਰੀ ਹੀ ਕਰਦੀ ਹੈ । ਪਹਿਲਾਂ ਭਾਗ ਭਰੀ ਕਰਮ ਕੌਰ ਨਾਲ ਇਸੇ ਗੱਲੋਂ ਤਾਂ ਨਰਾਜ ਰਹਿੰਦੀ ਸੀ ਕਿ ਵੱਡਿਆਂ ਕੋਲੋਂ ਘੁੰਡ ਨਹੀਂ ਕੱਢਦੀ ਤੇ ਕਪੜੇ ਵੀ ਚੰਗੇ ਹੀ ਪਾਉਂਦੀ ਸੀ ਮੇਰੀ ਮੱਤ ਨੂੰ ਖਬਰੇ ਕੀ ਹੋ ਗਿਆ ਸਰਦਾਰ ਹੋਣ ਨੂੰ ਵੀ ਮੈਂ ਝੂਠ ਬੋਲ ਬੋਲ ਕੇ ਤੰਗ ਕਰਦੀ ਸੀ । ਇਸ ਤਰਾਂ ਦੀਆਂ ਮਨ ਵਿਚ ਹੀ ਗੱਲਾਂ ਕਰਕੇ ਹਾਉਕੇ ਭਰਦੀ ਕਿ ਘਰ ਦਾ ਸਾਰਾ ਕੰਮ ਕਾਜ ਉਹੀ ਕਰਦੀ ਸੀ ਮੈਨੂੰ ਕੋਈ ਵੀ ਕੰਮ ਨਾ ਕਰਨ ਦਿੰਦੀ ਇਸ ਦੀਪ ਕੌਰ ਨੇ ਤਾਂ ਸਾਡਾ ਦੀਪਕ ਵੀ ਬੁਝਾ ਛਡਿਆ ਏ ਇਕ ਦਿਨ ਵੀ ਘਰ ਵਿਚ ਝਾੜੂ ਨਹੀਂ ਫੇਰਿਆ ਸਾਰਾ ਦਿਨ ਕੰਘੀ ਪਟੀ ਮੂੰਹ ਧੋ ਨਾ ਕਦੀ ਰੋਟੀ ਪਕਾਈ ਨਾ ਦਾਲ ਸਬਜੀ ਦਾ ਪਤਾ ਇਸ ਨੂੰ ਕਿ ਕਿਸ ਤਰਾਂ ਬਣਾਈ ਦੀ ਹੈ । ਕਰਮ ਕੌਰ ਨੂੰ ਯਾਦ ਕਰ ਕਰ ਕੇ ਹਾਉਕੇ ਭਰਦੀ ਇਸ ਨਾਲੋਂ ਤਾ ਉਹੀ ਸੌ ਗੁਣਾ ਚੰਗੀ ਸੀ ।

ਤਰਸੇਮ ਸਿੰਘ ਫਿਰ ਡਾਡਾ ਦੁਖੀ ਸੀ ਦੀਪ ਕੌਰ ਹਰ ਰੋਜ ਲੜਦੀ ਤੇ ਹਿਹੋ ਹੀ ਆਖਦੀ ਸਰਦਾਰ ਜੀ ਮੈਂ ਇਸ ਪਿੰਡ ਵਿਚ ਨਹੀਂ ਜੇ ਰਹਿਣਾ । ਚਲੋ ਸ਼ਹਿਰ ਇਕ ਕਮਰਾ ਕਿਰਾਏ ਤੇ ਲੈ ਲਵਾਂਗੇ ਇਸ ਪਿੰਡ ਨਾਲੋਂ ਚੰਗੇ ਹੀ ਰਵਾਂਗੇ ਨਾਲੇ ਸ਼ਹਿਰਾਂ ਵਰਗੀ ਰੀਸ ਹੈ ਪਿੰਡਾਂ ਵਿਚ । ਤਰਸੇਮ ਨੇ ਦੁਖੀ ਹੋ ਕੇ ਸ਼ਹਿਰ ਜਾ ਕੇ ਇਕ ਕਮਰਾ ਵੀਹ ਪੱਚੀ ਰੁਪਏ ਤੇ ਲੈ ਲਿਆ ਇਕ ਨੌਕਰ ਵੀ ਘਰ ਦਾ ਕੰਮ ਕਰਨ ਵਾਸਤੇ ਰਖ ਲਿਆ ਲਗਾ ਦੀਪ ਕੌਰ ਨਾਲ ਆਪਣੀ ਸੁੱਖਦੀ ਜਿੰਦਗੀ ਬਤੌਣ । ਹੁਣ ਬਾਜਾਰ ਦਾ ਖਰਚਾ ਸਿਨੇਮਾ, ਨੌਕਰ ਦੀ ਤਨਖਾਹ ਚੰਗਾ ਖਾਣ ਪੀਣ ਨੂੰ ਵੀ ਚਾਹੀਦਾ ਸੀ ਬਾਕੀ ਕਪੜੇ ਸਾੜੀਆਂ ਸੈਂਡਲ ਚੱਪਲਾਂ ਘਰ ਦਾ ਰਾਸ਼ਨ ਵੀ ਚਾਹੀਦਾ ਸੀ ਕਦੀ ਕਦੀ ਦੀਪ ਕੌਰ ਬਾਜਾਰ ਜਾਂਦੀ ਤੇ ਹੋਟਲੋਂ ਹੀ ਪ੍ਰਸਾਦੇ ਛੱਕ ਆਉਂਦੀ । ਤਰਸੇਮ ਵਿਚਾਰਾ ਉਡੀਕਦਾ ਹੀ ਰਹਿੰਦਾ ਕਦੋਂ ਦੀਪ ਕੌਰ ਘਰ ਆਵੇ ਤਾਂ ਪ੍ਰਸ਼ਾਦਾ

ਛਕੀਏ। ਪਰ ਅਜ ਤਾਂ ਹਦ ਹੀ ਹੋ ਗਈ ਸੀ ਸਵੇਰ ਦੀ ਬਾਜਾਰ ਗਈ ਭੈਣਾਂ ਦੇ ਨਾਲ ਸ਼ਾਮ ਦੀ ਚਾਹ ਵੀ ਹੋਟਲੋਂ ਪੀ ਕੇ ਆਈ ਨੌਕਰ ਨੇ ਬਥੇਰਾ ਆਖਿਆ ਸਰਦਾਰ ਜੀ ਰੋਟੀ ਪਕਾਵਾਂ ਨਹੀਂ ਸਰਦਾਰਨੀ ਜੀ ਨੂੰ ਘਰ ਆ ਲੈਣ ਦੇਵੋ ਸ਼ਾਮ ਦੇ ਪੰਜ ਵਜੇ ਦੀਪ ਕੌਰ ਘਰ ਆਈ। ਨੌਕਰ ਨੇ ਆਖਿਆ ਬੀਬੀ ਜੀ ਰੋਟੀ ਪਕਾਵਾਂ ਨਹੀਂ ਮੈਂ ਹੋਟਲੋਂ ਖਾ ਲਈ ਸੀ ਸਰਦਾਰ ਜੀ ਨੇ ਤਾਂ ਰੋਟੀ ਖਾ ਲਈ ਹੋਈ ਏ ਨਹੀਂ ਬੀਬੀ ਜੀ ਇਨਾਂ ਨੇ ਵੀ ਅਜੇ ਤਕ ਰੋਟੀ ਨਹੀਂ ਖਾਧੀ ਕਿਉਂ ਮੈਂ ਰਾਸ਼ਨ ਨਾਲ ਲੈ ਗਈ ਸੀ ਬਾਜਾਰ ਨੂੰ ਖਾਹ ਲੈਣੀ ਸੀ ਰੋਟੀ ਟਾਇਮ ਨਾਲ।

ਕੁਝ ਹੀ ਹਫਤਿਆਂ ਬਾਦ ਤਰਸੇਮ ਨੂੰ ਪਤਾ ਲਗ ਗਿਆ ਕਿ ਮੇਰਾ ਸੁੱਖ ਚੈਨ ਅਰਾਮ ਤੇ ਸਭ ਖੁਸ਼ੀਆਂ ਜਾਂਦੀ ਹੋਈ ਕਰਮ ਕੌਰ ਆਪਣੇ ਨਾਲ ਹੀ ਲੈ ਗਈ ਹੈ। ਮੈਂ ਕਿੰਨਾ ਅਭਾਗਾ ਸਾਂ ਕਿੰਨਾ ਬੇ-ਸਮਝ ਸਾਂ ਕਿ ਇਕ ਦਿਨ ਵੀ ਕਰਮ ਕੌਰ ਦਾ ਆਖਾ ਨਾ ਮੰਨਿਆ ਰਜਕੇ ਉਸਦੀਆਂ ਗੱਲਾਂ ਵੀ ਨਾ ਸੁਣ ਸਕਿਆ ਕਿੰਨੇ ਠੰਡੇ ਸੁਭਾ ਦੀ ਸੀ। ਪਰ ਮੈਂ ਮਾਤਾ ਪਿਤਾ ਦੇ ਆਖੇ ਲਗ ਕੇ ਇਹ ਸਭ ਕੁਝ ਕੀਤਾ ਸਭ ਕੁਝ ਗੁਵਾ ਬੈਠਾ ਮੈਂ ਇਕ ਨਿਰਦੋਸ਼ ਨੂੰ ਆਪ ਉਸਦੇ ਮਾਤਾ ਪਿਤਾ ਦੇ ਘਰ ਛੱਡ ਆਇਆਂ ਇਹ ਮੇਥੋਂ ਕਿਸ ਤਰਾਂ ਹੋ ਗਿਆ। ਸਰਦਾਰ ਜੀ ਏ ਅਵਾਜ ਘਰ ਦੇ ਨੌਕਰ ਦੀ ਸੀ ਸਰਦਾਰ ਜੀ ਮੇਰੀ ਤਿੰਨਾਂ ਮਹੀਨਿਆਂ ਦੀ ਤਨਖਾਹ ਦੇ ਦੇਵੋ ਨਾਲੇ ਲਾਲਾ ਮਠਾਈ ਦੀ ਦੁਕਾਨ ਵਾਲਾ ਪੈਸੈ ਮੰਗਦਾ ਸੀ ਮਕਾਨ ਦਾ ਕਿਰਇਆ ਵੀ ਬਾਬੂ ਜੀ ਮੰਗਦਾ ਸੀ। ਬਲਦੀ ਤੇ ਹੋਰ ਤੇਲ ਪੈ ਗਿਆ ਹੁਣ ਤਰਸੇਮ ਡਾਢਾ ਘਰ ਦੇ ਝੰਮੇਲਿਆ ਵਿਚ ਫਸ ਗਿਆ। ਪਹਿਲਾਂ ਹੀ ਮਾਤਾ ਪਿਤਾ ਕੋਲੋਂ ਦੋ ਵਾਰੀ ਪੈਸੇ ਲੈ ਕੇ ਖਰਚ ਚੁੱਕਾ ਸੀ ਹੁਣ ਕੋਈ ਵੀ ਸਮਝ ਨਹੀਂ ਆਉਂਦੀ ਕਰਾਂ ਤੇ ਕੀ ਨਾ ਕਰਾਂ। ਤਰਸੇਮ ਹੁਣ ਦੀਪ ਕੌਰ ਦੇ ਬੂਟਾਂ ਸਲਿਪਰਾਂ ਕਲਿਪ ਤੇ ਸਾੜੀਆਂ ਤੋਂ ਤੰਗ ਆ ਗਿਆ ਹੁਣ ਮਾਤਾ ਪਿਤਾ ਨੇ ਵੀ ਸਾਫ ਜਵਾਬ ਦੇ ਦਿਤਾ ਕਿ ਸਾਡੇ ਕੋਲੋਂ ਹੁਣ ਕੋਈ ਪੈਸਾ ਨਾ ਮੰਗੀ ਕੰਮ ਕਰੋ ਸ਼ਹਿਰ ਵਿਚ ਤੇ ਆਪਣਾ ਆਪ ਤੋਰੋ। ਇਹ ਕੋਰਾ ਜਵਾਬ ਸੁਣ ਕੇ ਤਰਸੇਮ ਦੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ ਕੰਮ ਕੋਈ ਨਹੀਂ ਸੀ ਸਿਖਿਆ ਜੋ ਕਰਕੇ ਰੋਟੀ ਦਾ ਗੁਜਾਰਾ ਤੋਰ ਸਕੇ ਸਿਰਫ ਘਰ ਦਾ ਹੀ ਕੰਮ ਖੂਹ ਜਮੀਨ ਦਾ ਹੀ ਪਿਤਾ ਸ਼ੇਰ ਸਿੰਘ ਨਾਲ ਕਰ ਛੱਡਦਾ। ਇਕ ਦਿਨ ਦੀਪ ਕੌਰ

ਨੂੰ ਸਮਝਾਉਣ ਲਗਾ ਦੇਖ ਦੀਪ ਕੌਰੇ ਇਸ ਤਰਾਂ ਹੁਣ ਆਪਣਾ ਗੁਜਾਰਾ ਨਹੀ ਜੇ ਹੋਣਾ ਕੋਈ ਕੰਮ ਕਾਰ ਆਪਾਂ ਕਰੀਏ ਪਿਤਾ ਜੀ ਨੇ ਵੀ ਪੈਸਿਆਂ ਵਲੋਂ ਜਵਾਬ ਦੇ ਦਿਤਾ ਏ ਬਾਕੀ ਸਾਰਾ ਖਰਚਾ ਅਜੇ ਦੇਣ ਵਾਲਾ ਏ। ਸੁਣੋ ਸਰਦਾਰੀ ਜੀ ਨਾ ਮੈਂਨੂੰ ਕੋਈ ਕੰਮ ਆਉਂਦਾ ਹੈ ਨਾ ਮੈਂ ਕਰਨਾ ਹੀ ਹੈ ਜੇ ਮੈਂਨੂੰ ਰੋਟੀ ਵੀ ਨਹੀਂ ਦੇ ਸਕਦੇ ਸੀ ਤਾਂ ਵਿਆਹ ਕਿਉਂ ਕਰਵਾਇਆ ਸੀ। ਵੇਖ ਦੀਪ ਕੌਰੇ ਮੈਂ ਇਕ ਸਲਾਹ ਕਰਦਾ ਹਾਂ ਕਿਹੜੀ ਤੁਸੀਂ ਸਲਾਹ ਕਰਨੀ ਏ ਦੱਸੋ ਆਪਾਂ ਹੁਣ ਮਾਤਾ ਪਿਤਾ ਕੋਲ ਪਿੰਡ ਚਲੀਏ ਤਾਂ ਠੀਕ ਹੈ ਨਾਲੇ ਆਪਾਂ ਸੁਖੀ ਨਾਲੇ ਘਰ ਦੇ ਸੁਖੀ ਘਰ ਦੀ ਜਮੀਨ ਘਰ ਦੇ ਮਕਾਨ ਆਪਾਂ ਨੂੰ ਪਿੰਡ ਸੁਖ ਹੀ ਸੁਖ ਹੈ। ਦੀਪ ਕੌਰ ਕੜਕ ਕੇ ਬੋਲੀ ਸਰਦਾਰ ਜੀ ਸੁਖ ਹੀ ਸੁਖ ਤੈਂਨੂੰ ਹੋਵੇਗਾ ਮੈਂਨੂੰ ਨਹੀਂ ਮੈਂ ਹੁਣ ਉਸ ਗੰਦੇ ਪਿੰਡ ਵਿਚ ਨਹੀਂ ਜੇ ਜਾਣਾ ਤੁਸੀ ਬੇਸ਼ਕ ਚਲੇ ਜਾਵੋ ਮੈਂ ਅਗੇ ਹੀ ਆਪਣੇ ਕਰਮਾਂ ਨੂੰ ਰੋ ਰਹੀ ਹਾਂ। ਤਰਸੇਮ ਨੇ ਬਥੇਰਾ ਸਮਝਾਇਆ ਪਰ ਦੀਪ ਕੌਰ ਦੇ ਸਾਹਮਣੇ ਮਸਰਾਂ ਦੀ ਦਾਲ ਵੀ ਨਾ ਗਲੀ ਜੇ ਮੈਂਨੂੰ ਪਿੰਡ ਜਾਣ ਵਾਸਤੇ ਜਿਆਦਾ ਮਜਬੂਰ ਕੀਤਾ ਤਾਂ ਮੈਂ ਕੁਝ ਖਾ ਕੇ ਮਰ ਜਾਂਵਾਂਗੀ ਉਸ ਪਿੰਡ ਮੈਂ ਕਦੀ ਵੀ ਨਹੀਂ ਜਾਣਾ। ਇਸ ਤਰਾਂ ਦੀਆਂ ਗੱਲਾਂ ਗੁੱਸੇ ਵਾਲੀਆਂ ਹੁੰਦੀਆਂ ਸੀ ਦੀਪ ਕੌਰ ਨੇ ਇਕ ਕਾਗਜ ਦਾ ਪੁਰਜਾ ਚੁਕਿਆ ਜੋ ਦਿਲ ਸੀ ਲਿਖ ਕੇ ਸੱਜੇ ਹੱਥ ਨਾਲ ਤਰਸੇਮ ਦੇ ਹੱਥ ਫੜਾ ਕੇ ਬੋਲੀ ਚੰਗੀ ਤਰਾਂ ਪੜ ਲਵੋ ਤੇ ਦੀਪ ਕੌਰ ਨੇ ਆਪਣਾ ਸਾਮਾਨ ਕੱਠਾ ਕਰਕੇ ਇਕ ਗੱਠੜੀ ਬੰਨ ਲਈ। ਤਰਸੇਮ ਨੇ ਵੀ ਖਤ ਨੋਟਸ ਪੜ ਲਿਆ ਕੀ ਲਿਖਿਆ ਸੀ ਸੁਣੋ।

ਸਰਦਾਰ ਜੀ ਜੇ ਆਪ ਮੈਂਨੂੰ ਰੋਟੀ ਵੀ ਨਹੀਂ ਦੇ ਸਕਦੇ ਸੀ ਤਾਂ ਮੇਰੇ ਨਾਲ ਵਿਆਹ ਕਰਵਾਉਣ ਦੀ ਕੀ ਲੋੜ ਸੀ। ਅਜ ਤੋਂ ਆਪਣਾ ਏ ਰਿਸ਼ਤਾ ਖਤਮ ਤੁਸੀਂ ਮੇਰੇ ਨਾ ਮੈਂ ਤੁਹਾਡੀ ਮੇਰਾ ਪਿੱਛਾ ਨਾ ਕਰਨਾ ਨਾ ਆਪਣੇ ਪਿੰਡ ਜਾਵੋ ਮਾਤਾ ਪਿਤਾ ਦੀ ਸੇਵਾ ਕਰੋ। ਤੁਹਾਡੀ ਨਾ ਹੋਣ ਵਾਲੀ ਦੀਪ ਕੌਰ।

ਦੀਪ ਕੌਰ ਆਪਣੇ ਮਾਪਿਆਂ ਦੇ ਘਰ ਚਲੀ ਗਈ। ਤਰਸੇਮ ਆਪਣੇ ਪਿੰਡ ਆ ਗਿਆ ਰਸਤੇ ਵਿਚ ਕਰਮ ਕੌਰ ਦੇ ਸੁਪਨੇ ਲੈਣ ਲਗਾ ਕਿ ਹੇ ਪ੍ਰਮਾਤਮਾ ਕਰਮ ਕੌਰ ਚਲੀ ਨਾ ਗਈ ਹੋਵੇ ਮੈਂ ਜਰੂਰ ਉਸਦੀ ਦੇਖ ਭਾਲ ਕਰਾਂਗਾਂ। ਘਰ

ਚਲਿਆ ਆਇਆਂ ਵੇਖ ਕੇ ਮਾਤਾ ਪਿਤਾ ਪੁੱਛਦੇ ਹਨ ਆ ਕਾਕਾ ਤਰਸੇਮ ਅਜ ਫਿਰ ਸਾਥੋਂ ਪੈਸੇ ਲੈਣ ਆਇਆਂ ਏ ਅਗੇ ਕਿੰਨੇ ਤੈਨੂੰ ਪੈਸੇ ਦੇ ਚੁੱਕੇ ਹਾਂ ਹੁਣ ਸਾਥੋਂ ਪੈਸੇ ਦੇਣ ਜੋਗੇ ਨਹੀਂ ਹੈ ਜਾ ਹੁਣ ਆਪਣੇ ਸੱਸ ਸੁਹਰੇ ਕੋਲੋਂ ਪੈਸੇ ਮੰਗ। ਕਾਕਾ ਤਰਸੇਮ ਬੋਲਦਾ ਕਿਉਂ ਨਹੀਂ ਦੀਪ ਕੌਰ ਨੂੰ ਨਾਲ ਕਿਉਂ ਨਹੀਂ ਲਿਆਇਆ ਅਜ ਕੱਲਾ ਫਿਰ ਆ ਗਿਆ ਤਰਸੇਮ ਬੋਲਦਾ ਕਿਉਂ ਨਹੀਂ। ਹੁਣ ਤਰਸੇਮ ਬੋਲਿਆ ਮਾਤਾ ਜੀ ਉਹ ਚਲੀ ਗਈ ਭਾਗ ਭਰੀ ਬੋਲੀ ਪੇਕੇ ਚਲੀ ਗਈ ਹੋਣੀ ਏ ਹੋਰ ਉਹਨੇ ਕਿਹੜੇ ਖੂਹ ਪਹਿਣਾ ਸੀ ਕਦੋਂ ਆਵੇਗੀ ਕਦੋਂ ਲੈਣ ਜਾਵੇਂਗਾ।

ਤਰਸੇਮ ਨੇ ਮਾਤਾ ਜੀ ਵਲ ਉਹੋ ਕਾਗਜ ਦਾ ਪੁਰਜਾ ਕੀਤਾ ਇਹ ਕਿਸਦੀ ਚਿੱਠੀ ਆਈ ਏ ਮਾਤਜੀ ਇਹ ਚਿੱਠੀ ਦੀਪ ਕੌਰ ਲਿਖ ਕੇ ਦੇ ਗਈ ਏ ਕੀ ਲਿਖਾ ਹੈ ਉਸਨੇ। ਮਾਤਾ ਜੀ ਉਸਨੇ ਲਿਖਾ ਹੈ ਸਰਦਾਰ ਜੀ ਜੇ ਆਪ ਮੈਨੂੰ ਰੋਟੀ ਵੀ ਨਹੀਂ ਦੇ ਸਕਦੇ ਸੀ ਤਾਂ ਮੇਰੇ ਨਾਲ ਵਿਆਹ ਕਿਉਂ ਕਰਵਾਇਅ ਸੀ। ਅਜ ਤੋਂ ਤੁਸੀਂ ਸਾਡੇ ਨਾ ਅਸੀ ਤੁਹਾਡੇ ਮੈਂ ਚਲੀ ਏ ਪੇਕੀ ਮੇਰਾ ਪਿੱਛਾ ਨਾ ਕਰਨਾ। ਤੇਰੀ ਨਾ ਹੋਣ ਵਾਲੀ ਦੀਪ ਕੌਰ। ਇਸ ਤਰਾਂ ਦੀ ਚਿੱਠੀ ਸੁਣਕੇ ਘਰ ਦੇ ਸਭ ਚੁੱਪ ਹੀ ਰਹਿ ਗਏ ਪਰ ਪਿੰਡ ਦੀਆਂ ਤੀਵੀਂਆਂ ਤੇ ਕੁੜੀਆ ਘਰ ਆ ਆ ਕੇ ਪੁੱਛਣ ਤਰਸੇਮ ਵਹੁਟੀ ਕਿੱਥੇ ਛੱਡ ਆਇਆ ਏ ਨੀ ਪੇਕੇ ਚਲੀ ਗਈ ਹੋਣੀ ਏ ਸ਼ਹਿਰ ਵਿਚ ਰਹਿਣ ਵਾਲੀਆਂ ਨੂੰ ਪਿੰਡ ਥੋੜੇ ਚੰਗੇ ਲਗਦੇ ਹਨ।

ਮਾਤਾ ਭਾਗਭਰੀ ਬੋਲੀ ਫੁਟ ਗਈ ਸਾਡੀ ਸਰਦਾਰੀ ਦੇ ਕਰਮ ਖੂਹ ਵਿਚ ਪਾ ਦਿਤੀ ਸਾਡੀ ਸਰਦਾਰੀ ਇਸ ਨੂੰਹ ਨੇ ਕਿਸੇ ਨੂੰ ਮੂੰਹ ਵਖਾਉਣ ਜੋਗੇ ਵੀ ਨਾ ਰਹੇ। ਇਸ ਤੋਂ ਤਾਂ ਕਰਮ ਕੌਰ ਹੀ ਚੰਗੀ ਸੀ ਹੇ ਵਾਹਿਗੁਰੂ ਉਹੀ ਮੁੜਕੇ ਇਸ ਘਰ ਵਿਚ ਆ ਜਾਵੇ ਫਿਰ ਵੀ ਅਸੀਂ ਲੋਕਾਂ ਨੂੰ ਮੂੰਹ ਵਖਾਉਣ ਜੋਗੇ ਰਹਿ ਜਾਈਏ।

ਇਧਰ ਕਰਮ ਕੌਰ ਦੇ ਪਿਤਾ ਸੰਤ ਭਜਨ ਸਿੰਘ ਤੇ ਮਾਤਾ ਸਤਨਾਮ ਕੌਰ ਨੇ ਸਲਾਹ ਕਰਕੇ ਤਰਸੇਮ ਸਿੰਘ ਨੂੰ ਖਤ ਪਾਏ ਕਾਕਾ ਆ ਕੇ ਮਿਲ ਜਾ ਪਰ ਤਰਸੇਮ ਨੇ ਕੋਈ ਵੀ ਖੱਤ ਦਾ ਜਵਾਬ ਨਾ ਦਿਤਾ। ਇਧਰ ਦੀਪ ਕੌਰ ਦੇ ਮਾਤਾ ਚਰਨ ਕੌਰ ਤੇ ਪਿਤਾ ਲਾਲ ਸਿੰਘ ਵੀ ਖਤ ਪਾਉਂਦੇ ਰਹੇ ਇਧਰ ਵੀ ਕੋਈ ਖੱਤ ਨਾ ਪਾਇਆ।

ਹੁਣ ਕਰਮ ਕੌਰ ਦੇ ਸੁਪਨੇ ਹਰ ਵੇਲੇ ਦਿਲ ਵਿਚ ਚਕਰ ਲਾਉਂਦੇ ਸਨ ਦੀਪ ਕੌਰ ਵਲੋਂ ਦਿਲ ਬਿਲਕੁਲ ਨਿਰਾਸ ਹੋ ਚੁੱਕਾ ਸੀ। ਇਕ ਦਿਨ ਭਾਗ ਭਰੀ ਨੇ ਬੈਠਿਆਂ 2 ਕਰਮ ਕੌਰ ਦੀਆਂ ਗੱਲਾਂ ਛੇੜ ਦਿਤੀਆਂ ਆਖਦੀ ਹੇ ਅਗੇ ਨਾਲੋਂ ਪਿਛਾਂ ਹੀ ਭਲਾ ਹੈ ਕਰਮ ਕੌਰ ਦੇ ਕੰਮਾਂ ਵਲ ਵੇਖ ਕੇ ਉਸਦੇ ਸੁਭਾਅ ਵਲ ਤੱਕਕੇ ਅੱਖਾਂ ਵਿਚੋਂ ਹੰਝੂ ਕੇਰਨ ਲੱਗੀ। ਅਜ ਤਕ ਜੋ ਘਰ ਦੀ ਬਰਬਾਦੀ ਹੋਈ ਏ ਇਸ ਬਰਬਾਦੀ ਦਾ ਕਾਰਣ ਅਸੀਂ ਆਪ ਹੀ ਹਾਂ ਉਸ ਦੇਵੀ ਨੂੰ ਅਸੀਂ ਆਪ ਹੀ ਜਾਣ ਬੁੱਜ ਕੇ ਧਕਾ ਦਿਤਾ। ਬੜੀ ਅਧੀਨਗੀ ਨਾਲ ਬੋਲੀ ਕਾਕਾ ਤਰਸੇਮ ਸਾਡੀ ਤਾਂ ਉਸ ਟਾਇਮ ਮੱਤ ਮਾਰੀ ਗਈ ਸੀ ਅਸੀਂ ਉਸ ਕਰਮਾ ਵਾਲੀ ਦੇ ਗੁਣਾਂ ਦੀ ਕਦਰ ਨਾ ਕਰ ਸਕੇ। ਕਾਕਾ ਤੂੰ ਤੇ ਸਿਆਣਾ ਸੀ ਕੋਈ ਐਸੀ ਗਲ ਕਰ ਜਿਸ ਨਾਲ ਉਹ ਫਿਰ ਮੁੜਕੇ ਅਭਾਗੇ ਘਰ ਆ ਕੇ ਇਸ ਨੂੰ ਭਾਗਾਂ ਵਾਲਾ ਬਣਾਵੇ ਅਸੀਂ ਵੀ ਇਸ ਦੁਨੀਆਂ ਵਿਚ ਚਾਰ ਦਿਨ ਸੁੱਖ ਦੇ ਬਤੀਤ ਕਰੀਏ।

ਹੁਣ ਜਾਵੇ ਤਾਂ ਕੌਣ ਜਾਵੇ ਚਿੱਠੀ ਪਾਵੇ ਤਾਂ ਕੌਣ ਪਾਵੇ ਕੁਝ ਸਮਝ ਨਹੀਂ ਆ ਰਹੀ ਅਖੀਰ ਤਰਸੇਮ ਨੇ ਮਨ ਬਣਾ ਹੀ ਲਿਆ ਕਿ ਇਕ ਚਿੱਠੀ ਪਾ ਕੇ ਵੇਖ ਲਵੋ ਕੀ ਉਤਰ ਆਉਂਦਾ ਹੈ ਪਰ ਮੈਂਨੂੰ ਪੂਰਾ ਯਕੀਨ ਏ ਕਿ ਇਹ ਚਿੱਠੀ ਦਾ ਉਤਰ ਕਰਮ ਕੌਰ ਜਰੂਰ ਦੇਵੇਗੀ। ਇਕ ਬੰਦ ਲਿਫਾਫਾ ਲੈ ਕੇ ਚਿੱਠੀ ਲਿਖਕੇ ਪਾ ਦਿਤੀ ਤੇ ਅਰਦਾਸ ਕੀਤੀ ਹੇ ਪ੍ਰਮਾਤਮਾ ਸਾਡੀ ਗਰੀਬ ਦੀ ਲਾਜ ਰਖੀਂ। ਚਿੱਠੀ ਲੈ ਕੇ ਡਾਕੀਆ ਅਗੇ ਬੂਹੇ ਵਿਚ ਕਰਮ ਕੌਰ ਖੜੀ ਸੀ ਨਾਮ ਲੈ ਕੇ ਅਵਾਜ ਮਾਰੀ ਬੀਬੀ ਕਰਮ ਕੌਰ ਜੀ ਆਪਣੀ ਚਿੱਠੀ ਲੈ ਕੇ ਆਪਣੇ ਕਮਰੇ ਵਿਚ ਜਾ ਕੇ ਲਿਫਾਫਾ ਖੋਲਿਆ ਤੇ ਮੱਥੇ ਨੂੰ ਲਾ ਕੇ ਪੜਨ ਲੱਗੀ ਕੀ ਲਿਖਿਆ ਹੋਇਆ ਸੀ।

ਮੇਰੀ ਪਿਆਰੀ ਸ੍ਰੀਮਤੀ ਕਰਮ ਕੌਰ ਜੀ,

ਸਤਿ ਸ੍ਰੀ ਅਕਾਲ ਦਾਸ ਵਲੋਂ ਅਰਜ ਬੇਨਤੀ ਹੈ ਕਿ ਮਾਤਾ ਜੀ ਆਪਦੇ ਦਰਸ਼ਨ ਕਰਨਾ ਚਾਹੁੰਦੇ ਹਨ ਮੈਂ ਆਪ ਜੇਸੀ ਦੇਵੀ ਦਾ ਬੜਾ ਹੀ ਧੰਨਵਾਦੀ ਹੋਵਾਂਗਾ। ਘਰ ਦੇ ਕੰਮਾਂ ਕਾਰਾਂ ਕਰਕੇ ਖਤਾਂ ਦੇ ਜਵਾਜ ਵੀ ਨਾ ਦੇ ਸਕਿਆ ਆਪ ਸਾਡੀਆਂ ਹੋਣੀਆਂ ਸਾਰੀਆਂ ਭੁਲਾ ਕੇ ਗਲਤੀਆਂ ਮੁਆਫ ਕਰਦੇ ਹੋਏ ਵਾਪਸ ਇਸ ਘਰ ਵਿਚ

ਆਉਣ ਬਾਰੇ ਖਤ ਲਿਖੋ। ਮਾਤਾ ਜੀ ਆਪ ਤੋਂ ਬਿਨਾਂ ਬੜੇ ਹੀ ਉਦਾਸ ਰਹਿੰਦੇ ਹਨ ਬਾਰ ਬਾਰ ਇਹੋ ਹੀ ਆਖਦੇ ਹਨ ਕਿ ਕਰਮ ਕੌਰ ਵਰਗੀ ਮੈਨੂੰ ਨੂੰਹ ਸਾਇਦ ਹੀ ਮਿਲੇ ਇਸ ਘਰ ਚਰਨ ਪਾਉਣ ਵਾਲਾ ਦਿਨ ਲਿਖ ਦੇਣਾ। ਆਪਦਾ ਅਭਾਗਾ ਤਰਸੇਮ ਸਿੰਘ

ਇਹ ਚਿੱਠੀ ਕਰਮ ਕੌਰ ਨੇ ਪਿਤਾ ਸੰਤ ਭਜਨ ਸਿੰਘ ਤੇ ਮਾਤਾ ਸਤਨਾਮ ਕੌਰ ਨੂੰ ਵੀ ਸੁਣਾਈ ਚਿੱਠੀ ਪੜ ਸੁਣ ਕੇ ਅਰਦਾਸ ਕੀਤੀ ਸੱਚੇ ਪਾਤਸ਼ਾਹ ਸਤਿਗੁਰ ਰਾਮ ਸਿੰਘ ਜੀ ਆਪ ਬੜੇ ਬੇਅੰਤ ਹੋ ਦਾਸਾਂ ਦੀ ਅਰਦਾਸ ਆਪਜੀ ਦੇ ਚਰਨਾਂ ਵਿਚ ਕਬੂਲ ਹੋਈ। ਮਾਤਾ ਪਿਤਾ ਨੇ ਕਰਮ ਕੌਰ ਨੂੰ ਆਖਿਆ ਕਿ ਬੇਟੀ ਤੂੰ ਹੀ ਆਪਣੇ ਹੱਥੀਂ ਚਿੱਠੀ ਲਿਖ ਦੇ ਕਿ ਅਸੀਂ ਸਾਰੇ ਆਪਜੀ ਦੀ ਚਿੱਠੀ ਪੜ ਕੇ ਬੜੇ ਖੁਸ਼ ਹੋਏ ਹਾਂ ਆਪ ਕਿਰਪਾ ਕਰਕੇ ਦੋ ਹਫਤੇ ਤਕ ਦਰਸ਼ਨ ਦਿਉ ਕਰਮ ਕੌਰ ਨੇ ਪਤੀ ਤਰਸੇਮ ਸਿੰਘ ਵਲ ਖਤ ਲਿਖਿਆ।

ਕਰਮ ਕੌਰ ਵਲੋਂ ਇਹ ਖੱਤ ਲਿਖਿਆ ਹੋਇਆ ਤਰਸੇਮ ਸਿੰਘ ਨੇ ਮਾਤਾ ਪਿਤਾ ਨੂੰ ਸੁਣਾਇਆ ਲਿਖਿਆ ਸੀ।

ਮੇਰੇ ਸਤਿਕਾਰ ਯੋਗ ਪਿਆਰੇ ਪਤੀ ਜੀਓ, ਸਤਿ ਸ੍ਰੀ ਅਕਾਲ ਆਪਜੀ ਦੇ ਲਿਖੇ ਪੱਤਰ ਦੁਆਰਾ ਦਾਸੀ ਨੂੰ ਯਾਦ ਕੀਤਾ ਹੈ ਮੈਂ ਆਪਣੇ ਧੰਨ ਭਾਗ ਸਮਝਦੀ ਹਾਂ ਜੋ ਕਿ ਮਾਤਾ ਜੀ ਨੇ ਮੈਨੂੰ ਯਾਦ ਕੀਤਾ ਹੈ! ਅਤੇ ਮੇਰੇ ਧੰਨ ਭਾਗ ਹੋਣਗੇ ਜੋ ਇਸ ਦਾਸੀ ਨੂੰ ਆਪਣੇ ਚਰਨਾਂ ਵਿਚ ਬੈਠਣ ਦਾ ਮੌਕਾ ਦੇਵੋਗੇ। ਅਤੇ ਧੰਨ ਹਨ ਮੇਰੇ ਚੀਨੀ ਵਾਲੇ ਪਾਤਸ਼ਾਹ ਜਿਨਾਂ ਨੇ ਇਸ ਪਾਸੇ ਵਲ ਆਪਜੀ ਦਾ ਖਿਆਲ ਦੁਰਾਇਆ ਹੈ ਜੋ ਦਾਸੀ ਨੂੰ ਆਪਜੀ ਨੇ ਯਾਦ ਕੀਤਾ ਹੈ। ਸੋ ਇਹ ਪੜਕੇ ਮੈਂ ਮਾਤਾ ਅਤੇ ਪਿਤਾ ਜੀ ਦੀ ਮਰਜੀ ਤੇ ਆਖੇ ਮੁਤਾਬਕ ਨਾਲ ਭੇਜ ਰਹੀ ਹਾਂ ਸੋ ਮਾਤਾ ਜੀ ਤੇ ਪਿਤਾ ਜੀ ਦਾ ਕਹਿਣਾ ਹੈ ਦੋ ਹਫਤਿਆਂ ਤਕ ਆਉਣ ਦੀ ਕਿਰਪਾ ਕਰਨੀ ਜੀ। ਪਿਤਾ ਜੀ ਦਾ ਤਕੀਦੀ ਕਹਿਣਾ ਹੈ ਸਰਦਾਰ ਜੀ ਤੇ ਭੈਣ ਨੂੰ ਵੀ ਨਾਲ ਆਉਣ ਬਾਰੇ ਸਾਡੇ ਵਲੋਂ ਬੇਨਤੀ ਕਰਨੀ।

( ਆਪਜੀ ਦੇ ਚਰਨਾਂ ਦੀ ਦਾਸੀ ਕਰਮ ਕੌਰ )

ਇਸ ਤਰਾਂ ਖੁਸ਼ੀ ਭਰੀ ਚਿੱਠੀ ਪੜ ਸੁਣ ਕੇ ਸਰਦਾਰ ਸ਼ੇਰਸਿੰਘ ਭਾਗ ਭਰੀ ਤੇ ਤਰਸੈਮ ਦੀ ਖੁਸ਼ੀ ਦੀ ਹੱਦ ਨਾ ਰਹੀ ਦੁਬਾਰਾ ਫਿਰ ਚਿੱਠੀ ਪੜਕੇ ਸੁਣਕੇ ਭਾਗ ਭਰੀ ਨੇ ਉਸ ਅਕਾਲ ਪੁਰਖ ਦਾ ਬੜਾ ਧੰਨਵਾਦ ਕੀਤਾ ਕਿ ਸ਼ੁਕਰ ਏ ਰੱਬਾ ਮੇਰੀ ਕਰਮਾਂ ਵਾਲੀ ਕਰਮ ਕੌਰ ਇਸ ਘਰ ਵਿਚ ਆ ਰਹੀ ਹੈ। ਆਪਣੇ ਪਤੀ ਸਰਦਾਰ ਸ਼ੇਰਸਿੰਘ ਨੂੰ ਬੜੇ ਰੋਹਬ ਨਾਲ ਆਖਿਆ ਵੇਖਿਆ ਹੁਣ ਕੋਈ ਐਸੀ ਵੈਸੀ ਮੈਲੀ ਕੁਚੈਲੀ ਚੀਜ ਨਾ ਘਰ ਵਿਚ ਆਵੇ ਯਾਨੀ ਕਿ ਮਾਸ ਸ਼ਰਾਬ ਨਾ ਵਰਤਿਓ ਜੋ ਫਿਰ ਮੇਰੀ ਕਰਮਾ ਵਾਲੀ ਨੂੰਹ ਨਾਰਾਜ ਨਾ ਹੋ ਜਾਵੇ। ਸ਼ੇਰ ਸਿੰਘ ਨੇ ਵੀ ਬਹੁਤ ਕੁਝ ਸਮਝ ਲਿਆ ਸੀ ਕਿ ਮਾਸ ਸ਼ਰਾਬ ਸਿੱਖ ਧਰਮ ਵਿਚ ਖਾਣਾ ਪੀਣਾ ਬਹੁਤ ਹੀ ਮਾੜੀ ਗੱਲ ਹੈ ਤੇ ਪ੍ਰਣ ਵੀ ਕਰ ਲਿਆ ਸੀ ਕਿ ਮੈਂ ਵੀ ਅਜ ਤੋਂ ਹੱਥ ਨਹੀਂ ਲਾਵਾਂਗਾ। ਹਰੇਕ ਚੀਜ ਘਰ ਵਿਚ ਆ ਗਈ ਇਕ ਗਊ ਵੀ ਹੋਰ ਲੈ ਆਂਦੀ ਨਾਲੇ ਬੇਬੇ ਜੀ ਨੇ ਹੌਲੀ ਹੌਲੀ ਘਰ ਦੀ ਸਫਾਈ ਵੀ ਕਰ ਲਈ ਕੰਧਾਂ ਉਪਰ ਕਪੜਾ ਵੀ ਫੇਰ ਦਿਤਾ ਸਾਰਾ ਲੋੜੀਂਦਾ ਸਾਮਾਨ ਘਰ ਵਿਚ ਆ ਗਿਆ ਹੁਣ ਦੋ ਹਫਤੇ ਮੁੱਕਣ ਵਿਚ ਨਹੀਂ ਆਉਂਦੇ ਗੁਵਾਂਢਣਾਂ ਨੂੰ ਵੀ ਪਤਾ ਲਗ ਗਿਆ ਕਿ ਕਰਮਾ ਵਾਲੀ ਕਰਮ ਕੌਰ ਫਲਾਣੇ ਦਿਨ ਆ ਰਹੀ ਹੈ ਆਣ ਆਣ ਕੇ ਕਹਿਣ ਤਾਇਆ ਜੀ ਤਾਈ ਜੀ ਬਹੁਤ ਬਹੁਤ ਵਧਾਈਆਂ ਹੋਣ ਕਰਮ ਕੌਰ ਆ ਰਹੀ ਹੈ ਸ਼ੇਰ ਸਿੰਘ ਨੇ ਲੱਡੂਆਂ ਦਾ ਟੋਕਰਾ ਲਿਆ ਰਖਿਆ ਦਿਨ ਗਿਣਦਿਆਂ ਅਜ ਓਹੋ ਦਿਨ ਆ ਹੀ ਗਿਆ।

ਬੜੀਆਂ ਖੁਸ਼ੀਆਂ ਮਨਾਈਆਂ ਗਈਆਂ ਅਜ ਕਰਮ ਕੌਰ ਨੂੰ ਸੁਹਰੇ ਘਰ ਆਇਆਂ ਨੂੰ 3 - 4 ਹਫਤੇ ਹੋ ਗਏ ਨੇ ਬੜੀ ਚਹਿਲ ਮਹਿਲ ਏ ਪਿੰਡ ਦੀਆਂ ਤੀਵੀਆਂ ਤੇ ਕੁੜੀਆਂ ਨੂੰ ਕਰਮ ਕੌਰ ਆਈ ਬੜਾ ਹੀ ਚਾਉ ਹੈ ਓਹਾ ਘਰ ਫਿਰ ਸਵਰਗ ਬਣ ਗਿਆ। ਹਰ ਇਕ ਜਬਾਨ ਤੇ ਕਰਮ ਕੌਰ ਦੀ ਉਪਮਾ ਵਡਿਆਈ ਤੇ ਠੰਡਾ ਸੁਭਾ ਤੇ ਨੇਕੀ ਦੇ ਗੀਤ ਗਾਉਂਦੇ ਸੱਸ ਸੁਹਰੇ ਦੀ ਖੁਸ਼ੀ ਦਾ ਕੋਈ ਹਿਸਾਬ ਨਹੀਂ ਆ ਰਿਹਾ। ਕਰਮ ਕੌਰ ਦੀ ਸੰਗਤ ਕਰਕੇ ਹੋਰ ਕਈਂ ਬੀਬੀਆਂ ਅੰਮ੍ਰਿਤ ਵੇਲੇ ਉੱਠ ਕੇ ਸਭ ਕੇਸੀ ਇਸ਼ਨਾਨ ਕਰਕੇ ਗੁਰਬਾਣੀ ਦਾ ਪਾਠ ਵੀ ਕਰਦੀਆਂ। ਛੋਟੇ ਛੋਟੇ ਬੱਚੇ ਵੀ ਹੁਣ ਗੁਰਮੁਖੀ ਅੱਖਰ ਪੜ੍ਹ ਸਿੱਖ ਗਏ ਕਰਮ ਕੌਰ ਦੀ ਘਰ ਘਰ ਵਡਿਆਈ ਹੋਣ ਲਗੀ।

ਇਕ ਦਿਨ ਰੋਟੀ ਖਾ ਕੇ ਬੈਠੇ ਸਨ ਤਾਂ ਸਰਦਾਰ ਸ਼ੇਰ ਸਿੰਘ ਨੇ ਗੱਲ ਤੋਰੀ ਬੇਟੀ ਕਰਮ ਕੌਰ ਸਾਨੂੰ ਵੀ ਉਸ ਗੁਰੂ ਮਹਾਰਾਜ ਚੀਨੀ ਵਾਲੇ ਪਾਤਸ਼ਾਹ ਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਾਵੋ ਸਿੱਖ ਸੰਗਤਾਂ ਦੇ ਸਾਨੂੰ ਵੀ ਸ੍ਰੀ ਭੈਣੀ ਸਾਹਿਬ ਲੈ ਚਲੋ। ਅਸੀਂ ਵੀ ਸਤਿਗੁਰ ਜਗਜੀਤ ਸਿੰਘ ਜੀ ਮਹਾਰਾਜ ਦੇ ਦਰਸ਼ਨ ਕਰਕੇ ਜਨਮ ਜਨਮਾਂ ਦੇ ਕੀਤੇ ਪਾਪ ਧੋ ਲਈਏ ਸਾਡਾ ਵੀ ਕਿਤੇ ਪਾਪੀਆਂ ਦਾ ਬੇੜਾ ਪਾਰ ਜੋ ਜਾਵੇ ਇਹ ਗੱਲਾਂ ਹੋ ਹੀ ਰਹੀਆਂ ਸਨ ਕਿ ਬਾਹਰੋਂ ਕਿਸੇ ਅਵਾਜ ਮਾਰੀ।

ਤਰਸੇਮ ਸਿੰਘ ਜੀ ਬੂਹਾ ਖੋਲੋ ਬਾਹਰੋਂ ਕਿਸੇ ਅਵਾਜ ਮਾਰੀ ਬੂਹਾ ਖੋਲਿਆ ਤਾਂ ਇਕ ਨਾਮਧਾਰੀ ਚਿੱਟੇ ਕਪੜੇ ਗੋਲ ਪਗੜੀ ਗਲ ਮਾਲਾ ਸਤਿ ਸ੍ਰੀ ਅਕਾਲ ਤਾਇਆ ਜੀ ਮਾਤਾ ਜੀ ਸਤਿ ਸ੍ਰੀ ਅਕਾਲ ਹੋਈ ਆਓ ਸੰਤ ਜੀ ਇਸ ਗਰੀਬਾਂ ਦੇ ਘਰ ਚਰਨ ਕਿਸ ਤਰਾਂ ਪਏ ਨੇ। ਤਾਇਆ ਜੀ ਤਰਸੇਮ ਸਿੰਘ ਨੇ ਅਗੇ ਮੈਨੂੰ ਕਿੰਨੀ ਵਾਰੀ ਕਿਹਾ ਸੀ ਕਿ ਅਸੀਂ ਭੈਣੀ ਸਾਹਿਬ ਜਾਣਾ ਏ ਪਰ ਕੋਈ ਮੌਕਾ ਹੀ ਨਹੀਂ ਬਣਦਾ। ਆ ਵੇਖੋ ਸਤਿਯੁਗ ਅਖਬਾਰ ਮੈਂ ਪੜਿਆ ਏ ਐਤਕੀ ਬਸੰਤ ਪੰਚਮੀ ਦਾ ਪੁਰਬ ਸ੍ਰੀ ਭੈਣੀ ਸਾਹਿਬ ਬੜੀ ਧੂਮ ਧਾਮ ਨਾਲ ਮਨਾਇਆ ਜਾਵੇਗਾ। ਇਹ ਗੱਲ ਸੁਣ ਕੇ ਕਰਮ ਕੌਰ ਨੂੰ ਚਾਅ ਚੜ ਗਿਆ ਸਰਦਾਰ ਸ਼ੇਰ ਸਿੰਘ ਜੀ ਬੋਲੇ ਬੇਟੀ ਕਰਮ ਕੌਰੇ ਸੁਣ ਲਿਆ ਈ ਜੋ ਸੰਤ ਜੀ ਨੇ ਸਾਨੂੰ ਘਰ ਆ ਕੇ ਦਸਿਆ ਹੈ। ਹਾਂ ਪਿਤਾ ਜੀ ਮੈਂ ਸਭ ਕੁਝ ਸੁਣ ਲਿਆ ਏ ਇਹ ਬਸੰਤ ਪੰਚਮੀ ਦਾ ਕੀ ਮਤਲਬ ਏ ਤਾਇਆ ਜੀ ਬਸੰਤ ਪੰਚਮੀ ਇਹ ਬੜੀ ਭਾਗਾਂ ਤੇ ਕਰਮਾਂ ਵਾਲੀ ਹੈ ਇਸ ਦਿਨ ਅਕਾਲ ਪੁਰਖ ਸਤਿਗੁਰ ਰਾਮ ਸਿੰਘ ਜੀ ਮਹਾਰਾਜ ਜੀ ਦਾ ਪ੍ਰਕਾਸ਼ ਹੋਇਆ ਸੀ। ਜਿਹਨਾਂ ਨੇ ਆਣ ਕੇ ਗਊ ਗਰੀਬ ਦੀ ਰੱਖਿਆ ਕੀਤੀ ਜਾਲਮਾਂ ਦੇ ਜੁਲਮ ਹਟਾਉਣ ਵਾਸਤੇ ਇਸ ਮਾਤ ਲੋਕ ਵਿਚ ਚਰਨ ਪਾਏ ਸਨ ਅਤੇ ਅਜ਼ਾਦੀ ਦਾ ਡੰਕਾ ਸਭ ਤੋਂ ਪਹਿਲਾਂ ਵਜ ਇਆ। ਹੁਣ ਫਿਰ ਸਾਲ ਬਾਦ ਉਨ੍ਹਾਂ ਦੀ ਵਰੇ ਗੰਢ ਦੀ ਯਾਦ ਵਿਚ ਸਤਿਗੁਰ ਜਗਜੀਤ ਸਿੰਘ ਜੀ ਆਪ ਖਰਚ ਕਰਕੇ ਹਰੇਕ ਪਾਸੇ ਸੰਗਤਾਂ ਨੂੰ ਸ੍ਰੀ ਭੈਣੀ ਸਾਹਿਬ ਦਰਸ਼ਨ ਦੇਣ ਵਾਸਤੇ ਸੱਦਿਆ ਹੈ। ਤਾਇਆ ਜੀ ਆਪ ਚਲੋਗੇ ਸਤਿਗੁਰੂ ਜੀ ਦੇ ਦਰਸ਼ਨ ਕਰਨ। ਸੰਤ ਜੀ ਇਹ ਵੇਖੋ ਸਾਡੀ ਨੂੰਹ ਕਰਮਾਂ ਵਾਲੀ ਇਹਨਾਂ ਦਾ ਸਦਕਾ

ਸਾਨੂੰ ਆਪਜੀ ਦੇ ਦਰਸ਼ਨ ਹੋਏ ਆਪ ਦੇ ਚਰਨਾਂ ਦਾ ਸਦਕਾ ਸਤਿਗੁਰੂ ਜੀ ਦੇ ਦਰਸ਼ਨ ਜਰੂਰ ਕਰਾਂਗੇ ।

ਇਹ ਸਲਾਹ ਕਰਮ ਕੌਰ ਨੂੰ ਬੜੀ ਹੀ ਚੰਗੀ ਲਗੀ ਅਤੇ ਬਸੰਤ ਪੰਚਮੀ ਵੀ ਇਕ ਹਫਤੇ ਤਕ ਆ ਰਹੀ ਸੀ ਇਹ ਖੁਸ਼ੀਆਂ ਭਰਿਆ ਸੁਨੇਹਾ ਦੇ ਕੇ ਜਾਂਦਾ ਹੋਇਆ ਤਾਕੀਦ ਕਰ ਗਿਆ ਤਾਇਆ ਜੀ ਭੁਲਿਓ ਨਾ ਆਪਾਂ ਹੁਣ ਸ੍ਰੀ ਭੈਣੀ ਸਾਹਿਬ ਹੀ ਮਿਲਾਂਗੇ । ਦੋ ਚਾਰ ਦਿਨਾਂ ਵਿਚ ਸਾਰਾ ਸਾਮਾਨ ਤਿਆਰ ਕਰ ਲਿਆ ਕਪੜੇ ਧੋ ਲਏ ਕੁਝ ਨਵੇਂ ਸੁਆ ਲਏ ਦੋ ਬਿਸਤਰੇ ਕੁਝ ਪੰਜ ਸਤ ਭਾਂਡੇ ਪ੍ਰਸ਼ਾਦੇ ਛੱਕਣ ਵਾਸਤੇ ਸੰਭਾਲ ਲਏ । ਕਰਮ ਕੌਰ ਬੋਲੀ ਪਿਤਾ ਜੀ ਜੇ ਤੁਸੀਂ ਸੰਤਾਂ ਵਾਲਾ ਬਾਣਾ ਕਪੜੇ ਪਾ ਕੇ ਚਲੋ ਤਾਂ ਕਿੰਨੀ ਚੰਗੀ ਗਲ ਹੋਵੇ ਜੋ ਸੰਤ ਜੀ ਤੁਹਾਨੂੰ ਸੁਨੇਹਾ ਦੇ ਗਏ ਹਨ ਕਿੱਡੇ ਸੋਹਣੇ ਸਨ । ਸਰਦਾਰ ਸ਼ੇਰ ਸਿੰਘ ਜੀ ਬੋਲੇ ਬੇਟੀ ਮੈਂ ਸੁਣਿਆ ਹੈ ਕਿ ਜਿਹੜਾ ਸਿੱਖ ਭਜਨ ਪੁੱਛੇ ਉਹੀ ਉਸ ਤਰਾਂ ਦੇ ਕਪੜੇ ਕੁੜਤਾ ਪਜਾਮਾ ਪਾ ਸਕਦਾ ਹੈ ਬਿਨਾਂ ਭਜਨ ਪੁੱਛੇ ਨਹੀਂ ਪਾ ਸਕਦਾ ਪਿਤਾ ਜੀ ਭਜਨ ਕਰਨ ਤੇ ਨਾਮ ਜਪਨ ਦੀ ਕਿਰਪਾ ਆਪ ਹੀ ਸਤਿਗੁਰੂ ਜੀ ਕਰਨਗੇ । ਖੈਰ ਸ਼ੇਰ ਸਿੰਘ ਤੇ ਤਰਸੇਮ ਸਿੰਘ ਦੋਹਾਂ ਨੇ ਨਾਮਧਾਰੀ ਕਪੜੇ ਵੀ ਬਣਾ ਲਏ ਸਿਰ ਤੇ ਗੋਲ ਦਸਤਾਰ ਵੀ ਬੰਨਣੀ ਆ ਗਈ ।

ਕਲ ਨੂੰ ਬਸੰਤ ਪੰਚਮੀ ਦਾ ਸ਼ੁਭ ਦਿਹਾੜਾ ਸੀ ਭਾਗ ਭਰੀ ਨੇ ਸ਼ੇਰ ਸਿੰਘ ਦੋਹਾਂ ਨੇ ਪੁੱਛਿਆ ਤਰਸੇਮ ਕਰਮ ਕੌਰ ਕਿੱਥੇ ਏ ਵੇਖਣ ਵਿਚ ਨਹੀਂ ਆਉਂਦੀ ਪਿਤਾ ਜੀ ਤੁਹਾਡੇ ਵਾਸਤੇ ਨਵੀਂ ਪਗੜੀ ਤੇ ਇਕ ਚਿੱਟੀ ਚੁੰਨੀ ਮਾਤਾ ਜੀ ਵਾਸਤੇ ਲੈਣ ਗਈ ਏ । ਕਿੰਨੀ ਸਿਆਣੀ ਏ ਬੇਟੀ ਪਿਤਾ ਜੀ ਆ ਲਵੋ ਪਗੜੀ ਤੇ ਤੋਲੀਆ ਮਾਤਾ ਏ ਜੇ ਤੁਹਾਡੀ ਚਿੱਟੀ ਚੁੰਨੀ ਬੇਟੀ ਇੰਨਾ ਖਰਚਾ ਕਰਨ ਦੀ ਕੀ ਲੋੜ ਸੀ ਪਿਤਾ ਜੀ ਤੁਹਾਡਾ ਹੀ ਦਿਤਾ ਹੋਇਆ ਸਭ ਖਰਚਾ । ਬੇਟੀ ਬਸੰਤ ਪੰਚਮੀ ਕਦੋਂ ਏ ਪਿਤਾ ਜੀ ਕਲ ਨੂੰ ਭੋਗ ਪੈ ਜਾਣੇ ਹੈ ਬੇਟੀ ਆਪਾਂ ਅਜ ਸ਼ਾਮ ਨੂੰ ਭੈਣੀ ਸਾਹਿਬ ਚਲੀਏ ਤਾਂ ਠੀਕ ਹੈ ਮਾਤਾ ਜੀ ਤੁਹਾਡੀ ਕੀ ਸਲਾਹ ਏ ਬੇਟੀ ਕਰਮ ਕੌਰੇ ਅਜ ਹੀ ਚਲੀਏ ਤਾਂ ਠੀਕ ਹੈ ਸਤਿਗੁਰ ਮਹਾਰਾਜ ਜੀ ਦੇ ਦਰਸ਼ਨ ਘਰ ਦੇ ਚਾਰੇ ਬੰਦੇ ਸ੍ਰੀ ਭੈਣੀ ਸਾਹਿਬ ਆ ਗਏ ਅਜ ਸ਼ਾਮ ਦਾ ਦੀਵਾਨ ਸੁਣਿਆ ਤੇ ਲੰਗਰ ਵਿਚੋਂ ਗਰਮ ਗਰਮ

ਪ੍ਰਸ਼ਾਦੇ ਛਕ ਕੇ ਇਕ ਸਾਫ ਸੁਥਰੀ ਜਗ੍ਹਾ ਬਿਸਤਰੇ ਕਰਕੇ ਬਿਰਾਜ ਗਏ।

ਅਜ ਬਸੰਤ ਪੰਚਮੀ ਦਾ ਸ਼ੁਭ ਦਿਹਾੜਾ ਹੈ ਰਾਗੀ ਸਿੰਘਾਂ ਨੇ ਆਸਾ ਦੀ ਵਾਰ ਚਾਰ ਵਜੇ ਹੀ ਸ਼ੁਰੂ ਕਰ ਦਿਤੀ ਅਕਾਸ਼ ਗੰਜਾਉਂਦਿਆਂ ਉਚੀਆਂ ਸੁਰਾਂ ਨਾਲ ਵਾਰ ਛਕੇ ਤੇ ਸ਼ਬਦ ਪੜੇ ਜਾਂਦੇ। ਸਤਿਗੁਰੂ ਜਗਜੀਤ ਸਿੰਘ ਜੀ ਵੀ ਚੰਦਰਮਾ ਵਾਂਗ ਅਜ ਦਿਖਾਈ ਦੇ ਰਹੇ ਹਨ। ਹਰ ਇਕ ਵਿਚ ਇਹ ਉਮੰਗ ਹੈ ਸਭ ਤੋਂ ਪਹਿਲਾਂ ਮੈਂ ਇਸ਼ਨਾਨ ਕਰਕੇ ਦੀਵਾਨ ਵਿਚ ਸਤਿਗੁਰੂ ਜੀ ਨੂੰ ਮੱਥਾ ਟੇਕਕੇ ਬੈਠਾਂ ਹਰ ਪਾਸੇ ਖੁਸ਼ੀਆਂ ਹੀ ਖੁਸ਼ੀਆਂ ਹਨ ਸਭ ਸੰਗਤ ਆਪਣੀ ਮਰਿਯਾਦਾ ਨਾਲ ਬਾਣੀਆਂ ਪੜ ਰਹੀ ਹੈ। ਰੰਗ ਭਰੇ ਫੁਲ ਵੀ ਖੁਸ਼ੀ ਵਿਚ ਲਹਿਰਾ ਰਹੇ ਹਨ। ਅਜ ਚੀਨੀ ਵਾਲੇ ਪਾਤਸ਼ਾਹ ਜੀ ਦਾ ਸੁਣ ਕੇ ਬਸੰਤ ਰਾਣੀ ਵੀ ਬਸੰਤ ਬਿਸਤਰ ਪਾ ਕੇ ਫੂਲੀ ਨਹੀਂ ਸਮਾਉਂਦੀ। ਸਰਦਾਰ ਸ਼ੇਰ ਸਿੰਘ ਤੇ ਭਾਗ ਭਰੀ ਨੇ ਪਤੀ ਤਰਸੇਮ ਸਿੰਘ ਨੂੰ ਕਰਮ ਕੌਰ ਨੇ ਤਿੰਨ ਵਜੇ ਹੀ ਉਠਾਣ ਵਾਸਤੇ ਅਵਾਜ ਮਾਰੀ ਸਭ ਇਸ਼ਨਾਨ ਕਰਕੇ ਦੀਵਾਨ ਵਿਚ ਆ ਬੈਠੇ। ਕਰਮ ਕੌਰ ਤਾਂ ਅਗੋ ਇਕ ਦੋ ਵਾਰੀ ਭੈਣੀ ਸਾਹਿਬ ਜੀ ਦੇ ਦਰਸ਼ਨ ਕਰ ਗਈ ਸੀ ਮਾਤਾ ਪਿਤਾ ਜੀ ਨਾਲ ਇਹ ਇਕ ਅਜ ਪਹਿਲਾ ਹੀ ਮੌਕਾ ਸੀ ਜੋ ਸਰਦਾਰ ਸ਼ੇਰ ਸਿੰਘ ਤੇ ਭਾਗ ਭਰੀ ਨੇ ਤਰਸੇਮ ਸਿੰਘ ਦੇ ਵੇਖਣ ਵਿਚ ਨਸੀਬ ਹੋਇਆ ਤੇ ਹੋਇਆ ਵੀ ਸ੍ਰੀ ਭੈਣੀ ਸਾਹਿਬ। ਆਸਾ ਦੀ ਵਾਰ ਦਾ ਭੋਗ ਪਿਆ ਤੇ ਫਿਰ ਦੁਬਾਰਾ ਸਤਿਗੁਰੂ ਜਗਦੀਤ ਸਿੰਘ ਜੀ ਦੇ ਚਰਨੀ ਮੱਥਾ ਜਾ ਟੇਕਿਆ ਮਨੋਂ ਦਿਲ ਪ੍ਰਸੰਨ ਹੋ ਗਿਆ ਗੁਰੂ ਜੀ ਦੇ ਦਰਸ਼ਨ ਕਰਕੇ। ਭਜਨ ਕਰਨ ਦੀ ਤੇ ਨਾਮ ਜਪਨ ਦੀ ਦਾਤ ਵੀ ਪ੍ਰਾਪਤ ਹੋ ਗਈ ਭਾਗ ਭਰੀ ਨੇ ਕਰਮ ਕੌਰ ਨੂੰ ਜੱਫੀ ਵਿਚ ਲੈ ਕੇ ਆਖਿਆ ਬੇਟੀ ਤੂੰ ਧੰਨ ਏ ਜੋ ਸਾਨੂੰ ਭੁੱਲਿਆਂ ਨੂੰ ਸਿੱਧੇ ਰਸਤੇ ਪਾਇਆ। ਇਥੇ ਵਿਹਲੇ ਹੋ ਕੇ ਵੱਡੇ ਲੰਗਰ ਵਲ ਜਾ ਰਹੇ ਹਾਂ ਲੰਗਰ ਛਕਣ ਵਾਸਤੇ ਇਥੇ ਹੀ ਕਰਮ ਕੌਰ ਦੇ ਮਾਤਾ ਪਿਤਾ ਜੀ ਮਿਲ ਪਏ ਆਪੋਂ ਵਿਚੀ ਜੱਫੀਆਂ ਪਾ ਕੇ ਮਿਲੇ ਤੇ ਮੂੰਹੋਂ ਇਹ ਸ਼ਬਦ ਨਿਕਲੇ। ਅਜ ਦਿਨ ਬਡਭਾਗੀ ਆਇਆ ਸਾਡਾ ਗੁਰਾਂ ਨੇ ਮੇਲ ਕਰਾਇਆ ਕਿਉਂਕਿ ਕਰਮਕੌਰ ਨੇ ਪਹਿਲਾਂ ਹੀ ਮਾਤਾ ਪਿਤਾ 'ਨੂੰ ਖਤ ਪਾ ਦਿਤਾ ਸੀ ਕਿ ਅਸੀਂ ਬਸੰਤ ਦੇ ਪੁਰਬ ਤੇ ਸ੍ਰੀ ਭੈਣੀ ਸਾਹਿਬ ਜਾ ਰਹੇ ਹਾਂ। ਪ੍ਰਸ਼ਾਦੇ ਛਕ ਕੇ ਡੇਰੇ ਆ ਗਏ ਦੋਹਾਂ 'ਪਾਸਿਆਂ

ਤੋਂ ਆਪੋ ਵਿਚੀ ਸੁਖ-ਸਾਂਦ ਪੁੱਛੀ। ਅਜ ਸਰਦਾਰ ਸ਼ੇਰ ਸਿੰਘ ਜੀ ਨਹੀਂ ਰਹੇ ਸੰਤ ਸ਼ੇਰ ਸਿੰਘ ਜੀ ਹਨ ਕਲੀਦਾਰ ਕੁੜਤਾ ਰੇਬ ਪਜਾਮਾ ਤੇ ਗੋਲ ਦਸਤਾਰ ਜਿਵੇਂ ਕਿ ਵਿਛੜੇ ਹੋਏ ਹੰਸ ਅਜ ਹੰਸਾਂ ਨਾਲ ਆ ਮਿਲੇ। ਸੰਤ ਸ਼ੇਰ ਸਿੰਘ ਨੇ ਹੱਥ ਜੋੜ ਕ ਬੇਨਤੀ ਕੀਤੀ ਸੰਤ ਜੀ ਖਿਮਾ ਕਰਨੀ ਸਾਡੀਆਂ ਹੋਈਆਂ ਭੁਲਾ ਤੇ ਗਲਤੀਆਂ ਮੁਆਫ਼ ਕਰਨੀਆਂ। ਆਪ ਹੋਰਾਂ ਦਾ ਸਦਕਾ ਅਸੀਂ ਵੀ ਮਾਣਸਾਂ ਤੋਂ ਦਵਤੇ ਬਣ ਗਏ ਇਹ ਸਭ ਬੀਬੀ ਕਰਮ ਕੌਰ ਦੀ ਕਿਪਪਾ ਸਦਕਾ ਹੀ ਸਤਿਗੁਰ ਜੀ ਦੇ ਪਵਿਤ੍ਰ ਦਰਸ਼ਨ ਹੋ ਗਏ ਸਾਡੇ ਪਾਪੀਆਂ ਦੇ ਪਾਪ ਗੁਰੂ ਦਰਸ਼ਨ ਕਰਕੇ ਸਭ ਮਿਟ ਗਏ ਨੇ। ਸੰਤ ਜੀ ਮੰਨੋ ਤੁਹਾਡੀ ਲੜਕੀ ਨੇ ਸਾਨੂੰ ਨਰਕੋਂ ਕਢ ਕੇ ਸਵਰਗ ਵਿਚ ਲੈ ਆਈ ਏ ਅਸਾਂ ਜੋ ਕੁਝ ਵੇਖਿਆ ਹੈ ਸਵਰਗ ਸਵਰਗ ਦਿਸਦਾ ਹੈ। ਅਜ ਸੰਤ ਭਜਨ ਸਿੰਘ ਕਰਮ ਕੌਰ ਦੇ ਪਿਤਾ ਜੀ ਨੇ ਹੋਰ ਵੀ ਜਾਣਕਾਰੀ ਕਰਵਾਈ ਅਕਾਲ ਬੁੰਗਾ ਤਪ ਅਸਥਾਨ ਤੇ ਸਤਿਗੁਰ ਹਰੀ ਸਿੰਘ ਜੀ ਦਾ ਚੌਬਾਰਾ ਸਾਹਿਬ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਅਸਥਾਨ ਰਾਂਈਆਂ ਜਾ ਕੇ ਵੀ ਦਰਸ਼ਨ ਕਰ ਆਏ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅੰਗੀਠਾ ਸਾਹਿਬ ਦੇ ਦਰਸ਼ਨ ਕਰਕੇ ਸੰਤ ਸ਼ੇਰ ਸਿੰਘ ਦੇ ਅਖੀਂ ਜਲ ਭਰ ਆਇਆ ਹੁਣ ਸਰਦਾਰ ਜੀ ਨਹੀਂ ਹੈ ਸੰਤ ਸ਼ੇਰ ਸਿੰਘ ਜੀ ਨੂੰ ਪਿਛਾਹ ਘਰ ਜਾਣ ਦਾ ਵੀ ਚੇਤਾ ਭੁੱਲ ਗਿਆ ਕਿ ਮੁੜ ਕੇ ਘਰ ਵੀ ਜਾਣਾ ਹੈ। ਬੇਬੇ ਭਾਗ ਅਖਾਂ ਮੀਟ ਕੇ ਮਾਲਾ ਫੇਰ ਰਹੀ ਹੈ ਪਤਾ ਨਹੀਂ ਭਜਨ ਪੁਛਕੇ ਕੀ ਰੰਗ ਚੜ ਗਿਆ ਬਿਰਤੀ ਇਸ ਪਾਸਿਓਂ ਹਟਦੀ ਹੀ ਨਹੀਂ ਹੈ। ਕਰਮ ਕੌਰ ਦੇ ਕਹਿਣ ਤੇ ਦੋ ਗੜਵੇ ਚੱਦਰਾਂ ਤੇ ਮਾਲਾ ਕੰਘੇ ਵੀ ਖਰੀਦ ਲਏ ਕੁਝ ਗੁਰੂਆਂ ਦੀਆਂ ਤਸਵੀਰਾਂ ਵੀ ਲੈ ਲਈਆਂ। ਹੁਣ ਸੰਗਤ ਆਪੋ ਆਪਣੇ ਘਰਾਂ ਪਿੰਡਾ ਨੂੰ ਜਾ ਰਹੀ ਹੈ। ਇਹ ਵੀ ਚਾਰੇ ਘਰ ਜਾਣ ਦੀਆਂ ਤਿਆਰੀਆ ਕਰ ਰਹੇ ਸਨ ਖੁਸ਼ੀਆਂ ਮਨਾਉਂਦੇ ਹੋਏ ਘਰ ਆ ਗਏ।

ਆਓ ਅਜ ਆਪਾਂ ਵੀ ਉਸ ਅਰਸੀ ਪ੍ਰੀਤਮ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਨ ਬਸੰਤ ਪੰਚਮੀ ਤੇ ਸ੍ਰੀ ਭੈਣੀ ਸਾਹਿਬ ਹੁਮ ਹੁਮਾ ਇਕੱਠੇ ਹੋ ਕੇ ਸਮੇਂ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰੀਏ ਜੋ ਸੰਗਤਾਂ ਨੂੰ ਨਿਹਾਲ ਕਰ ਰਹੇ ਹਨ। ਮੈਂ ਅਜ ਸਭ ਸਿਖ ਵੀਰਾਂ ਨੂੰ ਖਾਸ ਕਰਕੇ ਨਾਮਧਾਰੀ ਵੀਰਾਂ ਅਤੇ ਧੀਆਂ

ਭੈਣਾਂ ਮਾਤਾਵਾਂ ਨੂੰ ਉਸ ਚੀਨੀ ਵਾਲੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਨ ਦੀ ਵਧਾਈ ਦੇਂਦਾ ਹਾਂ। ਅਤੇ ਨਾਲ ਹੀ ਬੇਨਤੀ ਕਰਦਾ ਹਾਂ ਕਿ ਆਓ ਸਾਰੀ ਕੌਮ ਨੂੰ ਇਕੱਠਿਆਂ ਕਰਕੇ ਕੌਮ ਵਿਚ ਪਵਿਤਰਤਾ ਲਿਆਈਏ। ਉਹ ਤਦ ਹੀ ਹੋ ਸਕਦਾ ਹੈ ਜੇ ਕਰ ਅਸੀਂ ਸਭ ਇਕੱਠੇ ਹੋ ਕੇ ਨਾਮ ਜਪੀਏ ਭਜਨ ਕਰੀਏ ਹਥੀਂ ਸੇਵਾ ਕਰੀਏ। ਅਜ ਜਿਧਰ ਵੀ ਦੇਖੋ ਉਧਰ ਸਾਨੂੰ ਚੌਧਰ ਦੀ ਬੀਮਾਰੀ ਘੁਣ ਵਾਂਗ ਖਾ ਰਹੀ ਹੈ। ਲੋੜ ਹੈ ਦੇਸ਼ ਭਗਤਾਂ ਦੀ ਦੇਸ਼ ਦਰਦ ਦਾ ਤੇ ਸਚੇ ਦੇਸ਼ ਮਿਲਾਪ ਦੀ।

ਅਖੀਰ ਵਿਚ ਮੈਂ ਸਭ ਪੰਥ ਪਾਸ ਬੇਨਤੀ ਕਰਦਾ ਹਾਂ ਕਿ ਹਰ ਕੰਮ ਵਿਚ ਜਰੂਰੀ ਹੈ ਹਰੇਕ ਕੌਮ ਵਿਚ ਮੇਲ ਮਿਲਾਪ ਸਹਿਨਸ਼ੀਲਤਾ ਤੇ ਇਕਠਿਆਂ ਬੈਠਣ ਦਾ ਪ੍ਰਚਾਰ ਹੋਵੇ ਹਰ ਇਕ ਦਾ ਸਤਿਕਾਰ ਹੋਵੇ ਇਕ ਦਾ ਦੁਖ ਸੁਖ ਵੰਡਾਇਆ ਜਾਵੇ। ਸੋ ਮੈਂ ਫਿਰ ਬੇਨਤੀ ਕਰਦਾ ਹਾਂ ਕਿ ਹਰ ਸਿੱਖ ਵੀਰ ਅਜ ਦੇ ਸ਼ੁਭ ਦਿਹਾੜੇ ਦੀ ਖੁਸ਼ੀ ਵਿਚ ਕੋਈ ਅਜਿਹਾ ਪ੍ਰੋਗਰਾਮ ਮਿਲਕੇ ਸ਼ੁਰੂ ਕਰਨ ਜਿਸ ਦੁਆਰਾ ਗੁਰੂ ਘਰ ਘਰ ਤੋਂ ਭੁਲੇ ਸੌਏ ਤੇ ਬੇ ਮੁਖ ਹੋ ਰਹੇ ਲੋਕ ਸਤਿਗੁਰੂ ਰਾਮ ਸਿੰਘ ਜੀ ਦੇ ਝੰਡੇ ਹੇਠ ਆ ਜਾਣ ਤੇ ਰਬ ਤੋਂ ਭੁਲੇ ਹੋਏ ਨਾਮ ਦੀ ਰੰਗਤ ਵਿਚ ਰੰਗੇ ਜਾਣ ਨਾਮ ਜਪਣ ਭਜਨ ਕਰਨ ਸਤਿਗੁਰੂ ਜੀ ਦੇ ਗੁਣ ਗਾਉਂਦੇ ਰਹਿਣ ਸਵਾਸ ਸਵਾਸ ਨਾਮ ਜਪਣ ਬਸ ਅਜ ਦੇ ਸ਼ੁਭ ਦਿਹਾੜੇ ਮੇਰੀ ਇਹੋ ਤੁਛ ਭੇਟਾ ਚੀਨੀ ਵਾਲੇ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜਰ ਹੈ।

ਸੰਗਤਾਂ ਦਾ ਦਾਸ—

**ਹਰਬੰਸ ਸਿੰਘ ਰਾਨਾ**

# ੨

# ਘਰੇਲੂ ਕਹਾਣੀ

ਹਰੇਕ ਘਰਾਂ ਵਿਚ ਪਹਿਲਾਂ 3 - 4 ਹੀ ਜੀਅ ਹੁੰਦੇ ਸਨ ਵੱਡੇ ਛੋਟੇ ਸਰਦਾਰ ਸੇਵਾ ਸਿੰਘ ਤੇ ਸੰਤੀ ਦੋਹਾਂ ਦੀ ਪਿੰਡ ਵਿਚ ਚੰਗੀ ਪੁੱਛ ਗਿੱਛ ਅਤੇ ਇੱਜ਼ਤ ਮਾਨ ਹੁੰਦਾ ਸੀ। ਸਰਦਾਰ ਸੇਵਾ ਸਿੰਘ ਜੀ ਵਾਹੀ ਦਾ ਕੰਮ ਕਰਦਾ ਹੁੰਦਾ ਸੀ ਘਰ ਦੀ ਜਮੀਨ ਕਾਫੀ ਸੀ ਘਰ ਦੇ ਖਰਚ ਦਾ ਗੁਜਾਰਾ ਚੰਗਾ ਚਲੀ ਜਾ ਰਿਹਾ ਸੀ। ਕੁਝ ਸਮਾਂ ਪਾ ਕੇ ਘਰ ਵਿਚ ਪੁੱਤਰ ਨੇ ਜਨਮ ਲਿਆ ਮਾਤਾ ਪਿਤਾ ਨੇ ਉਸ ਅਕਾਲ ਪੁਰਖ ਦਾ ਧੰਨਵਾਦ ਕੀਤਾਂ ਸਾਰੇ ਪਿੰਡ ਵਿਚ ਲੱਡੂ ਵਰਤਾਏ ਗਏ। ਪਿਤਾ ਸੇਵਾ ਸਿੰਘ ਅਤੇ ਮਾਤਾ ਸੰਤੀ ਕਾਕੇ ਨੂੰ ਗੁਰਦਵਾਰੇ ਲਿਜਾ ਕੇ ਨਾਮ ਰਖਿਆ ਭਾਈ ਗਰੰਥੀ ਨੇ ਵਾਕ ਲਿਆ ਅੱਖਰ (ਕੱਕਾ) ਅਤੇ ਨਾਮ ਕਰਤਾਰੂ ਰਖਿਆ ਗਿਆ ਵੱਡਾ ਹੋ ਕੇ ਕਰਤਾਰੂ ਕੁਝ ਪੜ ਵੀ ਗਿਆ ਅਤੇ ਖੇਲਣ ਕੁੱਦਣ ਵਿਚ ਵੀ ਹੁਸ਼ਿਆਰ ਸੀ। ਮਾਤਾ ਸੰਤੀ ਬੜੇ ਖੁਸ਼ੀਆਂ ਤੇ ਚਾਵਾਂ ਵਿਚ ਦਿਸਦੇ ਹਨ ਪਹਿਲਾਂ ਤਾਂ ਲੋਕਾਂ ਦੇ ਘਰੀਂ ਖੁਸ਼ੀਆਂ ਮਨਾਉਂਦੇ ਸਨ ਅਜ ਘਰ ਵਿਚ ਹੀ ਖੁਸ਼ੀਆਂ ਦੇ ਅੰਬਰ ਲਗ ਗਏ ਹਨ ਕਿਉਂਕਿ ਅਜ ਕਰਤਾਰੂ ਦਾ ਵਿਆਹ ਹੋਇਆ ਸੀ ਅਤੇ ਨੂੰਹ ਘਰ ਆਈ। ਮਾਤਾ ਸੰਤੀ ਨੇ ਦੋਹਾਂ ਨੂੰਹ ਪੁੱਤਰ ਦੇ ਸਿਰਾਂ ਉਪਰੋਂ ਪਾਣੀ ਵਾਰ ਕੇ ਰੱਜ ਕੇ ਪੀਤਾ ਤੇ ਖੁਸ਼ੀਆਂ ਦੇ ਬਾਜੇ ਵੱਜੇ ਤੇ ਘਰ ਵਿਚ ਨਾਚ ਹੋਇਆ ਅਤੇ ਭੰਗੜੇ ਪਾਏ ਗਏ। ਇਕ ਵਾਰੀ ਦੀ ਗੱਲ ਏ ਧੰਨਤੀ ਦੇ ਮੁੰਡੇ ਨੂੰ ਸਾਕ ਆਉਂਦਾ ਸੀ ਪਰ ਸੰਤੀ ਨੇ ਭਾਨੀ ਮਾਰਕੇ ਹਟਾ ਦਿਤਾ ਸੀ। ਪਰ ਧੰਨਤੀ ਕਲਹਿਣੀ ਵੀ ਆਪਣਾ ਕੋਈ ਦਾਅ ਲਾਉਣੀ ਚਾਹੁੰਦਾ ਸੀ।

ਪਰ ਇਸ ਗਲ ਦਾ ਸੰਤੀ ਨੂੰ ਕੋਈ ਚਿਤ ਚੇਤਾ ਵੀ ਨਾ ਰਿਹਾ ਕਿ ਮੈਂ ਧੰਨਤੀ ਕਲਹਿਣੀ ਦੇ ਮੁੰਡੇ ਮੰਗਣ ਮੌਕੇ ਭਾਨੀ ਮਾਰ ਕੇ ਸਾਕ ਹਟਾ ਦਿਤਾ ਸੀ ਪਰ ਜਨਾਨੀਆਂ ਇਕ ਦੂਜੇ ਦੇ ਮਗਰ ਬੜੀ ਛੇਤੀ ਲਗ ਜਾਂਦੀਆਂ ਹਨ। ਕੁਝ ਦਿਨ ਪਾ ਕੇ ਧੰਨਤੀ ਕਲਹਿਣੀ ਸੰਤੀ ਦੇ ਘਰ ਆਈ ਮੁੰਡੇ ਕਰਤਾਰੂ ਦੇ ਵਿਆਹ ਦੀਆਂ ਵਧਾਈਆਂ ਦੇਣ ਆਈ ਸੀ ਪਰ ਕੁਝ ਦਿਲ ਵਿਚ ਫਰਕ ਰਖਕੇ। ਵਧਾਈਆਂ ਦੇ ਕੇ ਗਲਾਂ ਕਰਨ ਲੱਗੀਆਂ ਗੱਲਾਂ ਕਰਦਿਆਂ ਕਲਹਿਣੀ ਨੇ ਸੰਤੀ ਨੂੰ ਆਖਿਆ ਸੁਣ ਸੰਤੀ ਮੇਰੀ ਭੈਣ ਨੂੰਹ ਕੇਹੀ ਕੁ ਹੈ ਅਜੇ ਤਕ ਤਾਂ ਚੰਗੀ ਏ ਅਗੇ ਵਾਸਤੇ ਵੀ ਚੰਗੀ ਰਹੇਗੀ ਸੁਭਾਅ ਚੰਗਾ ਏ ਤੇ ਚੰਗੇ ਖਾਨ ਦਾਨ ਵਿਚੋਂ ਆਈ ਏ ਮੈਨੂੰ ਤਾਂ ਕੰਮ ਕਾਰ ਨੂੰ ਹੱਥ ਵੀ ਨਹੀਂ ਲਾਉਣ ਦਿੰਦੀ ਬੜੀ ਸਿਆਣੀ ਤੇ ਅਕਲ ਵਾਲੀ ਏ ਮੇਰੀ ਨੂੰਹ। ਕਲਹਿਣੀ ਬੋਲੀ ਇਕ ਗਲ ਮੈਂ ਭੈਣ ਸਮਝ ਕੇ ਤੈਨੂੰ ਆਖਦੀ ਹਾਂ ਜੇ ਮੇਰੀ ਮੰਨੇ ਤਾਂ ਸੌਖੀ ਰਹੇਂਗੀ ਜੇ ਚਾਰ ਦਿਨ ਅਰਾਮ ਦੇ ਕੱਟਣੇ ਤਾਂ ਅੱਧਾ ਲੱਡੂ ਭੰਨ ਕੇ ਸੰਤੀ ਨੇ ਕਲਹਿਣੀ ਨੂੰ ਦਿਤਾ ਲੈ ਭੈਣੇ ਮੂੰਹ ਮਿੱਠਾ ਕਰ ਲੈ ਹੁਣ ਦਸ ਕੀ ਗੱਲ ਏ ਭੈਣ ਕੈਲਿਣੀ ਧੰਨਤੀ ਕਲਹਿਣੀ ਬੋਲੀ ਕੰਨ ਉਰੇ ਕਰ ਦਸਾਂ ' ਸੰਤੀ ਜੇ ਕੁਝ ਦਿਨ ਅਰਾਮ ਤੇ ਸੁੱਖ ਦੇ ਕੱਟਣੇ ਹੈ ਤਾਂ ਨੂੰਹ ਦੇ ਹੁਣੇ ਹੀ ਨੱਕ ਨਕੇਲ ਪਾ ਕੇ ਰੱਖੀਂ ਜਿਆਦਾ ਸਿਰ ਨਾ ਚੜ੍ਹਾਈਂ ਉਹ ਵੇਖ ਉਸ ਰਾਜ ਕੌਰ ਨੂੰ ਨਿੱਤ ਉਸਦੀ ਨੂੰਹ ਕਿਸ ਤਰਾਂ ਘਰ ਵਿਚ ਰੋਜ ਕਲੇਸ਼ ਪਾਈ ਰੱਖਦੀ ਏ ਨੂੰਹ ਨੇ ਰਾਜ ਕੌਰ ਨੂੰ ਪੌ ਕੇ ਸੁੱਕਣੇ ਪਾਇਆ ਹੋਇਆ ਏ। ਇਸ ਤਰਾਂ ਨਾ ਹੋਵੇ ਤੇਰੇ ਵੀ ਘਰ ਰੋਜ ਕਲੇਸ਼ ਪਾਈ ਰਹੇ ਮੈਂ ਭੈਣ ਸਮਝ ਕੇ ਇਹ ਗੱਲ ਆਖੀ ਹੈ ਅਗੇ ਤੇਰੀ ਮਰਜੀ। ਇਸ ਤਰਾਂ ਦੀ ਤੀਲੀ ਲਾ ਕੇ ਸੰਤੀ ਨੂੰ ਕਲਹਿਣੀ ਚਲਦੀ ਬਣੀ ਘਰ ਆ ਕੇ ਫੋਟੋ ਸਾਹਮਣੇ ਹੱਥ ਜੋੜ ਕੇ ਬੋਲੀ ਹੇ ਕਲਗੀ ਵਾਲੇ ਵਾਹਿਗੁਰੂ ਮੇਰੀ ਵੀ ਨਿਮਾਣੀ ਦੀ ਅਰਜ ਕਬੂਲ ਕਰ ਲਵੋ ਮੇਰਾ ਵੀ ਦਿਲ ਠੰਡਾ ਹੋ ਜਾਵੇ। ਸੱਚ ਮੁੱਚ ਹੀ ਕੈਲਿਣੀ ਦੇ ਆਖੇ ਲਗ ਗਈ ਕੁਝ ਥੋੜ੍ਹਾ 2 ਨੂੰਹ ਤਾਰੋ ਤੇ ਰੋਹਬ ਪਾਉਣ ਲੱਗੀ ਪਰ ਬੀਬੀ ਤਾਰੋ ਨੇ ਇਹੋ ਹੀ ਮਨ ਵਿਚ ਸੋਚਿਆ ਸੀ ਕਿ ਮੈਂ ਇਸ ਘਰ ਵਿਚ ਹੀ ਜਿੰਦਗੀ ਬਤੀਤ ਕਰਨੀ ਏ ਅੱਗੋਂ ਕੁਝ ਨਾ ਬੋਲਦੀ ਚੁੱਪ ਹੀ ਰਹਿੰਦੀ।

## ਬੀਬੀ ਤਾਰੋ ਆਪਣੇ ਪੇਕੇ ਗਈ—

ਕੁਝ ਮਹੀਨੇ ਬਾਅਦ ਤਾਰੋ ਦਾ ਭਰਾ ਤਾਰੋ ਨੂੰ ਆ ਕੇ ਲੈ ਗਿਆ ਮਾਤਾ ਪਿਤਾ ਨੇ ਧੀ ਗਲ ਲਾਈ ਸਭਦਾ ਟਾਜੀ-ਖੁਸ਼ੀ ਪੁਛਿਆ ਵਿਛੜੀਆਂ ਸਹੇਲੀਆਂ ਨੂੰ ਮਿਲੀ ਸਹੇਲੀਆਂ ਨੇ ਮਨ ਆਈਆਂ ਗੱਲਾਂ ਕੀਤੀਆਂ। ਇਸ ਦੌਰਾਣ ਸੰਤੀ ਕੁਲਹਿਣੀ ਨੇ ਸੰਤੀ ਦੇ ਕੰਨ ਭਰੇ ਤੇ ਸਤਿ ਸ੍ਰੀ ਆਕਾਲ ਬੁਲਾਕੇ ਆਪਣੀ ਪੇਟ ਪੂਜਾ ਕਰਕੇ ਚਲਦੀ ਬਣੀ ਇਕ ਮਹੀਨੇ ਬਾਅਦ ਕਰਤਾਰੂ ਸਹੁਰੀਂ ਗਿਆ ਤੇ ਤਾਰੋ ਨੂੰ ਲੈ ਆਇਆ। ਹੁਣ ਬੀਬੀ ਤਾਰੋ ਘਰ ਦਾ ਸਾਰਾ ਕੰਮ ਆਪ ਕਰਦੀ ਏ ਘਰ ਦਾ ਕੰਮ ਕਰਨੇ ਨੂੰ ਤਕੜੀ ਸੀ ਸੰਤੀ ਸੱਸ ਨੂੰ ਕੋਈ ਕੰਮ ਨਾ ਕਰਨ ਦਿੰਦੀ ਘਰ ਵਿਚ ਸ਼ਭ ਸੁਖਦੇ ਦਿਨ ਬਤੀਤ ਕਰਨ ਲਗੇ। ਪਰ ਸੰਤੀ ਨੂੰ ਕਲਹਿਣੀ ਕਦੀ ਕਦੀ ਆ ਕੇ ਗਿੱਲੀ ਪਾਥੀ ਵਾਂਗੂੰ ਧੁਖਾ ਹੀ ਜਾਂਦੀ ਹੁਣ ਸੰਤੀ ਤਾਰੋ ਨੂੰ ਵੇਖ ਕੇ ਬੁੜ ਬੁੜ ਕਰਦੀ ਹੀ ਰਹਿੰਦੀ ਹਰੇਕ ਕੰਮ ਵਿਚ ਟੋਕਦੀ ਇਹ ਕੰਮ ਇਸ ਤਰਾਂ ਕਰਨਾ ਸੀ ਉਹ ਇਸ ਤਰਾਂ ਕਰਨਾ ਸੀ। ਪਰ ਬੀਬੀ ਤਾਰੋ ਕਦੇ ਕਦੇ ਸੋਚਦੀ ਕਿ ਮਾਤਾ ਜੀ ਹੁਣ ਕਾਤੇ ਇਸ ਤਰਾਂ ਕਰਦੀ ਰਹਿੰਦੀ ਹੈ ਕਦੀ ਸੋਚਦੀ ਹੈ ਕਿ ਮਾਤਾ ਕਲਹਿਣੀ ਆਉਂਦੀ ਏ ਤੇ ਉਸ ਦੀਆਂ ਗੱਲਾਂ ਮੈਂਨੂੰ ਚੰਗੀਆਂ ਨਹੀਂ ਲਗਦੀਆਂ ਸਭ ਕੁਝ ਸੁਣ ਕੇ ਵੀ ਵੀ ਥੀਬੀ ਤਾਰੋ ਚੁਪ ਹੀ ਰਹਿੰਦੀ। ਆਪਣੇ ਪਤੀ ਕਰਤਾਰੂ ਨੂੰ ਵੀ ਉਹ ਕੁਝ ਨਾ ਦਸਦੀ ਕਿ ਮਾਤਾ ਜੀ ਮੇਰੇ ਕੀਤੇ ਕੰਮ ਵਿਚ ਨੁਕਸ ਕਢਦੀ ਰਹਿੰਦੀ ਹੈ ਚੰਗੀ ਤਰਾਂ ਬਲਾਉਂਦੇ ਵੀ ਨਹੀਂ ਪਰ ਕਰਤਾਰੂ ਘਰ ਦੇ ਖਾਣ ਪੀਣ ਦੀ ਲੋੜ ਪੂਰੀ ਕਰ ਦਿੰਦਾ ਸੀ ਪਰ ਘਰ ਵਿਚ ਗਊ ਤੇ ਮੱਝ ਲਵੇਰੀਆਂ ਸਨ ਦੁਧ ਘਿਓ ਦੀ ਬੇਪਰਵਾਹੀ ਸੀ। ਪਰ ਬੀਬੀ ਤਾਰੋ ਮਾਤਾ ਸੰਤੀ ਦੀਆਂ ਗੱਲਾਂ ਸੁਣ ਕੇ ਦੁਖੀ ਸੀ ਅਤੇ ਉਦਾਸ ਰਹਿੰਦੀ ਸੀ।

## ਬੀਬੀ ਤਾਰੋ ਦੇ ਭਰਾ ਦਾ ਵਿਆਹ—

ਤਕਰੀਬਨ ਇਕ ਸਾਲ ਬਾਅਦ ਤਾਰੋ ਦੇ ਪਿਤਾ ਜੀ ਵਿਆਹ ਕਾਰਨ ਕਰਕੇ ਤਾਰੋ ਨੂੰ ਫਿਰ ਲੈਣ ਆਇਆ। ਰਾਤ ਨੂੰ ਰੋਟੀ ਖਾ ਕੇ ਗੱਲ ਤੇਰੀ ਭੈਣ ਜੀ ਮੈਂ ਤਾਰੋ ਨੂੰ ਲੈਣ ਵਾਸਤੇ ਆਇਆ ਹਾਂ ਕਾਕੇ ਦਾ ਵਿਆਹ ਹੈ ਤਾਰੋ ਨੂੰ ਕਲ ਸਵੇਰੇ

ਤਿਆਰ ਕਰ ਦੇਣਾ ਜੋ ਪਹਿਲੀ ਗੱਡੀ ਚੜ੍ਹ ਜਾਈਏ। ਇਹ ਗੱਲ ਸੁਣ ਕੇ ਸੰਤੀ ਤੇ ਮਾਰਨ ਖੰਡੀ ਝੋਟੀ ਵਾਂਗੂੰ ਸਿਰ ਮਾਰਿਆ ਤੇ ਬੋਲੀ ਤਾਈ ਜੀ ਤੁਹਾਨੂੰ ਪਤਾ ਹੈ ਕਿ ਘਰਾਂ ਦੇ ਕੰਮ ਹੁਣ ਕਿਸ ਤਰਾਂ ਦੇ ਹਨ ਵਾਢੀਆਂ ਦੇ ਦਿਨ ਹੈ ਮੈਥੋਂ ਹੁਣ ਘਰ ਦਾ ਕੰਮ ਨਹੀਂ ਹੁੰਦਾ। ਮੇਰੇ ਹੱਡ ਗੋਡੇ ਦੁਖਦੇ ਹਨ ਕੁਝ ਘਿਉ ਵੀ ਚਾਸਕੂ ਵਿਚ ਪਾ ਕੇ ਖਾਧਾ ਸੀ ਪਰ ਫੂਕੜਿਆਂ ਨੂੰ ਆਰਾਮ ਨਹੀਂ ਆਉਂਦਾ ਸਾਰਾ ਘਰ ਦਾ ਕੰਮ ਬੀਬੀ ਬੇਟੀ ਤਾਰੋ ਹੀ ਕਰਦੀ ਹੈ ਬੜੀ ਨੇਕ ਏ ਭਾਈ ਜੀ ਤੁਹਾਡੀ ਲੜਕੀ ਵਿਆਹ ਤੋਂ ਦੋ ਚਾਰ ਦਿਨ ਪਹਿਲਾਂ ਆ ਜਾਵੇਗੀ। ਜੇ ਭਾਈ ਜੀ ਤਾਰੋ ਨੂੰ ਪੇਕੇ ਹੀ ਰਖਣਾ ਹੈ ਤਾਂ ਵਿਆਇਆ ਕਾਤੇ ਸੀ ਕੁੜੀਆਂ ਸਹੁਰੇ ਘਰੀਂ ਹੀ ਚੰਗੀਆਂ ਲਗਦੀਆਂ ਹਨ ਪਰ ਸਰਦਾਰ ਜੀ ਇਕ ਭਲੇ ਮਾਣਸ ਬੰਦੇ ਸੀ। ਚੰਗਾ ਭੈਣ ਜੀ ਸਾਡਾ ਕੀ ਜੋਰ ਹੈ ਤੇ ਚੁਪ ਕਰਕੇ ਚਲੇ ਗਏ। ਮਗਰੋਂ ਬੀਬੀ ਤਾਰੋ ਨੇ ਅੰਦਰ ਜਾਕੇ ਚੰਗੀ ਦਿਲ ਦੀ ਭਾਫ ਰੋ ਕੇ ਕੱਢੀ ਪਰ ਕਿਸੇ ਨੂੰ ਜਾਹਰ ਨਹੀਂ ਹੋਣ ਦਿਤਾ। ਸਰਦਾਰ ਸੇਵਾ ਸਿੰਘ ਨੇ ਆਖਿਆ ਭਾਗਾਂ ਵਾਲੀਏ ਬੀਬੀ ਤਾਰੋ ਨੂੰ ਵਿਆਹ ਤੇ ਘੱਲ ਦੇਣਾ ਸੀ ਸਰਦਾਰ ਜੀ ਨਰਾਜ ਹੋ ਕੇ ਚਲੇ ਗਏ ਹੈ ਭਰਾਵਾਂ ਦੇ ਵਿਆਹ ਵਿਚ ਭੈਣਾਂ ਹੀ ਤੁਰੀਆਂ ਫਿਰੀਆਂ ਸੋਹਣੀਆਂ ਲਗਦੀਆਂ ਹਨ। ਸੰਤੀ ਬੋਲੀ ਤੁਸੀਂ ਵੀ ਕੁੜਮ ਵੱਲ ਦੇ ਹੋ ਗਏ ਛੱਡ ਆਵੋ ਤਾਰੋ ਨੂੰ ਆਪ ਜਾ ਕੇ ਬਾਲੇ ਹੇਜਲੇ ਤਾਰੋ ਦੇ ਮੇਰੀ ਇਸ ਘਰ ਵਿਚ ਕੋਈ ਵੀ ਕਦਰ ਨਹੀਂ ਮੇਰੀ ਕਿਸਮਤ ਹੀ ਰਬ ਨੇ ਇਹੋ ਜਿਹੀ ਲਿਖ ਦਿਤੀ ਹੈ ਕਰਤਾਰੂ ਅਜ ਸੁਵਖਤੇ ਹੀ ਖੂਹ ਨੂੰ ਚਲਾ ਗਿਆ ਕਰਤਾਰੂ ਨੂੰ ਕੋਈ ਵੀ ਕੁਝ ਪਤਾ ਨਹੀਂ ਸੀ ਕਿ ਘਰ ਵਿਚ ਕੀ ਹੋ ਰਿਹਾ ਹੈ।

ਇਕ ਦਿਨ ਕਲਹਿਣੀ ਪਿੰਡ ਵਿਚ ਗੇੜਾ ਮਾਰਦੀ ਹੋਈ ਸੰਤੀ ਦੇ ਘਰ ਆ ਗਈ ਭੁੱਖਭਣੀ ਅਜ ਧੰਤੀ ਕਲਹਿਣੀ ਘਰੋਂ ਨੂੰਹਾਂ ਕੋਲੋਂ ਕੁਟ ਖਾ ਕੇ ਆਈ ਸੀ ਨੂੰਹਾਂ ਨੇ ਚੰਗਾ ਕੁਟਾਪਾ ਚਾੜ੍ਹਿਆ ਸੀ। ਭੈਣ ਸੰਤੀ ਬਹੁ ਬੇਟੀ ਸਤਿ ਸ੍ਰੀ ਆਕਾਲ ਆਓ ਭੈਣ ਕਲਹਿਣੀ ਜੀ ਆਓ ਬੈਠੋ ਸਤਿ ਸ੍ਰੀ ਆਕਾਲ ਵੀਰ ਜੀਉਂਦੇ ਰਹਿਣ ਰਾਜੀ ਰਖੇ ਵਾਗੁਰੂ ਸੁਣਾਓ ਸੰਤੀ ਭੈਣ ਘਰ ਦਾ ਹਾਲ ਕਿਸ ਤਰਾਂ ਦਿਨ ਕਟੀ ਦੇ ਹਨ। ਕਲਹਿਣੀ ਦੇ ਮੂੰਹੋਂ ਇਹ ਸੰਤੀ ਨੇ ਚੰਡੀ ਦੀ ਵਾਰ ਪੜਨੀ ਸ਼ੁਰੂ ਕਰ ਦਿਤੀ।

ਨੀ ਭੈਣ ਕਲਹਿਣੀ ਕੀ ਦਸਾਂ ਪਰਸੋਂ ਤਾਰੋ ਦਾ ਪਿਓ ਲੈਣ ਆਇਆ ਤਾਰੋ ਨੂੰ ਇਸ ਦੇ ਵਿਆਹ ਹੈ ਭਰਾ ਦਾ ਮੈਂ ਉਕਾ ਈ ਜਵਾਬ ਦੇ ਦਿਤਾ ਮੈਂ ਕਿਹਾ ਵਿਆਹ ਦੇ ਪੰਜ ਚਾਰ ਦਿਨ ਅਗੋਂ ਆ ਜਾਵੇਗੀ ਸਰਦਾਰ ਜੀ ਚੁੱਪ ਕਰਕੇ ਚਲੇ ਗਏ ਕਲਹਿਣੀ ਖੁਸ਼ ਹੋ ਕੇ ਬੋਲੀ ਭੈਣਾ ਸੰਤੀ ਇਸ ਤਰਾਂ ਹੀ ਸਾਕ ਸੂਤ ਰਹਿੰਦੇ ਹੈ ਵੇਖ ਮੈਂ ਆਪਣੀਆਂ ਨੂੰਹਾਂ ਨੂੰ ਕਿਸ ਤਰਾਂ ਕਸ ਕੇ ਰਖਿਆ ਹੈ ਰਤੀ ਭਰ ਨਹੀਂ ਮੇਰੇ ਮੋਹਰੇ ਕੁਸਕਦੀਆਂ ਸਾਕਾਂ ਤੇ ਨੂੰਹਾਂ ਤੇ ਰੋਹਬ ਰਖਣਾ ਚੰਗਾਂ ਹੁੰਦਾ ਏ। ਸੰਤੀ ਬੋਲੀ ਨੀ ਭੈਣ ਧੰਨਤੀ ਮੂੰਹ ਤੇ ਕੀ ਹੋਇਆ ਏਨੀ ਸੋਜ ਪਈ ਹੋਈ ਏ ਕੀ ਹੋਇਆ ਭੈਣੇ ਕਿਤੇ ਡੇਮੂ ਭੂੰਡ ਤਾਂ ਨਹੀਂ ਲੜ ਗਏ। ਨੀ ਭੈਣਾ ਸੰਤੀ ਕੀ ਦਸਾਂ ਕਲ ਦੀ ਗਲ ਏ ਮੈਂ ਨਲਕੇ ਕੋਲ ਕਪੜੇ ਧੋਣ ਲੱਗੀ ਸਾਂ ਸਾਬਣ ਦੀ ਟਿੱਕੀ ਤੇ ਪੈਰ ਆ ਗਿਆ ਤਿਲਕ ਕੇ ਮੂੰਹ ਤੇ ਸੱਟ ਲਗ ਗਈ ਸਾਰਾ ਕੰਮ ਨੂੰਹਾਂ ਤੋਂ ਨਹੀਂ ਕਰਵਾਉਣ ਨੂੰ ਜੀਆ ਕਰਦਾ ਹੱਥ ਪੈਰ ਹਿਲਦੇ ਰਹਿਣ ਤਾਂ ਸ਼ਰੀਰ ਚੰਗਾ ਰਹਿੰਦਾ ਹੈ ਨਮਾਣੀ ਸੱਟ ਕੁਝ ਜਿਆਦਾ ਹੀ ਲਗ ਗਈ। ਦਰ ਅਸਲ ਗਲ ਵਿਚੋਂ ਏ ਸੀ ਧੰਨਤੀ ਕਲਹਿਣੀ ਨੂੰਹਾਂ ਤੇ ਰੋਹਬ ਪਾਉਣ ਲਗੀ ਸੀ ਨੂੰਹਾਂ ਨੇ ਤੰਗ ਆ ਕੇ ਵੇਲਣਾ ਮੂੰਹ ਤੇ ਚੁਕ ਮਾਰਿਆ ਮੂੰਹ ਖਮੀਰੇ ਆਟੇ ਵਾਂਗ ਫੂਲ ਗਿਆ। ਬੀਬੀ ਤਾਰੋ ਨੂੰ ਵੀ ਸੂਹ ਪਤਾ ਲਗ ਗਿਆ ਸੀ ਕਿ ਜਦੋਂ ਦੀ ਕਲਹਿਣੀ ਸਾਡੇ ਘਰ ਵਿਚ ਆਉਣ ਲਗੀ ਏ ਓਦਨ ਤੋਂ ਘਰ ਵਿਚ ਫਸਾਦ ਪਿਆ ਰਹਿੰਦਾ ਹੈ ਓਦਨ ਤੋਂ ਹੀ ਮਾਤਾ ਦੇ ਸਿਰ ਭੂਤ ਸਵਾਰ ਹੋਇਆ ਹੋ ਗਿਆ ਪਹਿਲਾਂ ਅਸੀਂ ਆਪੋ ਵਿਚ ਮਾਂ ਧੀ ਵਾਂਗ ਰਹਿੰਦੀਆਂ ਸਾਂ।

ਸੰਤੀ ਬੋਲੀ ਨੀ ਤਾਰੋ ਨੀ ਤਾਰੋ ਤੈਨੂੰ ਏਨੀ ਵੀ ਕਿਸੇ ਅਕਲ ਨਹੀਂ ਦਿਤੀ ਕਿ ਕੋਈ ਵੱਡਾ ਵਡੇਰਾ ਘਰ ਵਿਚ ਆਵੇ ਉਸ ਦੇ ਆਦਰ ਮਾਣ ਵਜੋਂ ਪੈਰੀਂ ਪੈਣਾ ਤੇ ਪੈਰੀਂ ਹਥ ਲਾਈਦਾ ਹੈ। ਬੀਬੀ ਤਾਰੋ ਆਈ ਪੈਰੀਂ ਹਥ ਲਗਾਕੇ ਅੰਦਰ ਜਾਣ ਲਗੀ ਕਲਹਿਣੀ ਹੋਲੀ ਜਿਹੀ ਬੋਲੀ ਤਾਰੋ ਬੇਟੀ ਚੰਗੀ ਅਕਲ ਵਾਲੀ ਏ ਸਿਫਤਾਂ ਕਰਨ ਲਗੀ ਕਿਉਂ ਕਿ ਅਜ ਧੰਤੀ ਕਲਹਿਣੀ ਦੇ ਦੋਹਾਂ ਨੂੰਹਾਂ ਨੇ ਚੰਗਾ ਕੁਟਾਪਾ ਚਾੜਿਆ ਸੀ ਤੇ ਭੁਖ ਨਿਭਾਈ ਘਰੋਂ ਆਈ ਸੀ। ਬੀਬੀ ਤਾਰੋ ਦੋ ਕੱਪ ਚਾਂਹ ਰਖ ਗਈ ਇਕੱਲੀ ਚਾਹ ਵੇਖ ਕੇ ਕਲਹਿਣੀ ਬੋਲੀ ਬਹੂ ਕੋਈ ਰੋਟੀ ਵੀ ਹੈ ਤਾਂ ਲਿਆ

ਸਵੇਰ ਦੀ ਹੁਣ ਭੁੱਖ ਲਗੀ ਏ ਤਾਰੋ ਅੰਦਰ ਜਾ ਕੇ ਦੋ ਰੋਟੀਆਂ ਕਣਕ ਤੇ ਇਕ ਰੋਟੀ ਸਾਗ ਤੇ ਦਹੀ ਰਖ ਗਈ। ਸਭ ਕੁਝ ਖਾ ਪੀ ਕੇ ਬੋਲੀ ਭੈਣ ਸੰਤੀ ਰਾਜੀ ਰਵੇ ਬਹੂ ਤਾਰੋ ਤੇਰੇ ਵੀਰ ਜਿਉਣ ਸਤਿ ਸ੍ਰੀ ਆਖ ਕੇ ਤੁਰਦੀ ਬਣੀ।

ਬੀਬੀ ਤਾਰੋ ਨੂੰ ਰਾਤ ਦਾ ਬੁਖਾਰ ਸੀ ਤੇ ਸਿਰ ਦਰਦ ਹੋਣ ਕਰਕੇ ਸੁਭਾ ਸੁਵਖਤੇ ਛੇਤੀ ਉਠ ਨਾ ਹੋਇਆ ਸੰਤੀ ਵੇਖ ਕੇ ਬੋਲੀ ਨੀ ਤਾਰੋ ਅਜੇ ਉਠੀ ਕਾਤੋ ਨਹੀਂ ਇਹ ਘਰ ਤੇਰੇ ਮਾਤਾ ਪਿਤਾ ਦਾ ਨਹੀਂ ਤੇਰੇ ਸੋਰਿਆਂ ਦਾ ਘਰ ਏ। ਇਥੇ ਮੈਂ ਤੇਰੀ ਮੰਨ ਮਰਜੀ ਨਹੀਂ ਚਲਣ ਦੇਣੀ ਮਾਤਾ ਜੀ ਕੁਝ ਬੁਖਾਰ ਤੇ ਸਿਰ ਦਰਦ ਹੁੰਦਾ ਏ ਸੰਤੀ ਬੋਲੀ ਨੀ ਮੈਂ ਤੇਰੇ ਸਭ ਪਖੰਡ ਜਾਣਦੀ ਹਾਂ ਮੈਂ ਨਿਆਣੇ ਜੰਮੇ ਹੈ ਤੇਰੇ ਵਾਂਗੂੰ ਹਰਾਮੇ ਚਿੱਤ ਨਹੀਂ ਸੀ ਪਾਇਆ। ਉਠ ਤੇ ਬਾਹਰ ਗੋਹਾ ਕੂੜਾ ਸੁਟ ਕੇ ਸੰਤੀ ਨੇ ਅਜ ਸਾਰੀ ਦਿਹਾੜੀਦਾ ਉਬਾਲ ਤਾਰੋ ਤੇ ਕਢ ਲਿਆ ਤੇ ਆਪ ਚਾਹ ਪੀਣ ਲਗ ਪਈ। ਕਰਤਾਰੂ ਖੂਹ ਤੇ ਕਾਫੀ ਰਾਤ ਗਈ ਆਉਂਦਾ ਤੇ ਸਵੇਰੇ ਸੁਵਖਤੇ ਚਲਾ ਜਾਂਦਾ ਇਹਨਾਂ ਗੱਲਾਂ ਦਾ ਨੂੰਹ ਸੱਸ ਤੇ ਕਲਹਿਣੀ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਸੀ ਪਤਾ ਕਿ ਘਰ ਵਿਚ ਕੀ ਹੋ ਰਿਹਾ ਹੈ। ਕਲਹਿਣੀ ਹੀ ਘਰ ਵਿਚ ਫਸਾਦ ਪਾਈ ਰਖਦੀ ਸੀ ਆਪਣਾ ਢਿੱਡ ਭਰਨ ਦੀ ਖਾਤਰ।

ਵਿਚਾਰੀ ਤਾਰੋ ਸਿਰ ਦਰਦ ਤੇ ਬੁਖਾਰ ਹੁੰਦਿਆਂ ਵੀ ਅੱਖਾਂ ਤੋਂ ਹੰਝੂ ਪੂੰਜਦੀ ਹੋਈ ਉਠੀ ਤੇ ਗੋਹੇ ਦਾ ਕੜਾਇਆ ਸਿਰ ਤੇ ਚੁਕ ਲਿਆ। ਬੁਖਾਰ ਤੇ ਸਿਰ ਦਰਦ ਕਾਰਨ ਤਾਰੋ ਹੌਲੀ ਹੌਲੀ ਦਰਵਾਜੇ ਕੋਲ ਆਈ ਤਾਂ ਐਸਾ ਸਿਰ ਚੱਕਰ ਆਇਆ ਤੇ ਬੂਹੇ ਦੀਆਂ ਸਰਦਲਾਂ ਤੇ ਡਿਗ ਪਈ। ਪਰ ਸੰਤੀ ਨੇ ਕੋਈ ਪ੍ਰਵਾਹ ਨਾ ਕੀਤੀ ਹਾਇ ਮੈ ਮਰ ਗਈ ਦੀ ਆਵਾਜ ਗੁਵਾਂਢਣਾਂ ਨੇ ਵੀ ਸੁਣੀ ਉਹਨਾਂ ਆਖਿਆ ਕਿ ਸੰਤੀ ਅਜ ਫਿਰ ਤਾਰੋ ਨੂੰ ਕੁਟ ਰਹੀ ਹੈ। ਆ ਕੇ ਵੇਖਿਆ ਕਿ ਤਾਰੋ ਬੇਸੁਰਤ ਸੀ। ਖੂਹ ਤੇ ਸੁਨੇਹਾ ਭੇਜਿਆ ਝੱਟ ਹੀ ਕਰਤਾਰੂ ਤੇ ਪਿਤਾ ਸੇਵਾ ਸਿੰਘ ਘਰ ਆ ਗਏ ਉਹਨੀ ਕਹਿਣ ਸੁਣਨ ਤੇ ਗੱਡੇ ਤੇ ਪਾ ਕੇ ਲਾਗਲੇ ਹਸਪਤਾਲ ਪਹੁੰਚ ਗਏ। ਡਾਕਟਰ ਚੰਗਾ ਤੇ ਸਮਝ ਸੂਝ ਵਾਲਾ ਸੀ ਪਰ ਤਾਰੋ ਦੀ ਹਾਲਤ ਵੇਖ ਕੇ ਘਬਰਾ ਗਿਆ ਫਿਰ ਵੀ ਉਹਨਾਂ ਸੇਵਾ ਸਿੰਘ ਤੇ ਕਰਤਾਰੂ ਨੂੰ

ਹੌਸਲਾ ਦਿਤਾ ਕਿ ਸਰਦਾਰ ਜੀ ਫਿਕਰ ਨਾ ਕਰੋ ਵੇਲੇ ਸਿਰ ਇਹ ਖਤਰਨਾਕ ਕੇਸ ਸਾਡੇ ਕੋਲ ਆ ਗਿਆ ਹੈ। ਪਿਛੋਂ ਗੁਆਂਡਣਾਂ ਸੰਤੀ ਨੂੰ ਗੁਸੇ ਹੋਣ ਕੇ ਤੈਨੂੰ ਪਤਾ ਸੀ ਕਿ ਤਾਰੋ ਨੂੰ ਭਾਰੇ ਕੰਮ ਨੂੰ ਕਿਉਂ ਲਾਇਆ ਸੀ। ਨੀ ਮੈਂ ਤਾਂ ਬਹੁਤ ਵਾਰੀ ਕਹਿ ਚੁੱਕੀ ਹਾਂ ਕਿ ਤਾਰੋ ਬੀਬੀ ਭਾਰਾ ਕੰਮ ਨਾਂ ਕਰੀਂ ਵਰਜਿਆ ਵੀ ਕਈ ਵਾਰੀ ਹੈ ਆਪ ਹੀ ਨਹੀਂ ਹਟਦੀ ਕੰਮ ਕਰਨੋ। ਕੋਲੋਂ ਹੋਰ ਬੁੜੀ ਬੋਲੀ ਨੀ ਸੰਤੀ ਤੂੰ ਤੇ ਸਿਆਣੀ ਸੀ ਕੋਈ ਗੋਹੇ ਕੂੜੇ ਨੂੰ ਜਨਾਨੀ ਰਖ ਲੈਣੀ ਸੀ ਕੰਮ ਕਰਨੇ ਨੂੰ ਸੰਤੀ ਬੜੀ ਅਧੀਨਗੀ ਨਾਲ ਬੋਲੀ ਹੇ ਭਗਵਾਨ ਵਾਗੁਰੂ ਮੇਰੀ ਤਾਰੋ ਨੂੰ ਛੇਤੀ ਰਾਜੀ ਕਰਦੇ ਮੈਂ ਕੰਜਕਾਂ ਨੂੰ ਰੋਟੀ ਖਵਾਵਾਂਗੀ।

ਸਰਦਾਰ ਸੇਵਾ ਸਿੰਘ ਨੇ ਡਾਕਟਰ ਨੂੰ ਪੁਛਿਆ ਬਾਬੂ ਜੀ ਮੇਰੀ ਧੀ ਤਾਰੋ ਦੀ ਹਾਲਤ ਹੁਣ ਕਿਸ ਤਰਾਂ ਹੈ ਕਰਤਾਰੂ ਵੀ ਕੋਲ ਹੀ ਖੜਾ ਸਭ ਕੁਝ ਸੁਣ ਰਿਹਾ ਸੀ। ਡਾਕਟਰ ਨੇ ਆਖਿਆ ਸਰਦਾਰ ਜੀ ਸੱਟ ਜਿਆਦਾ ਲਗਣ ਕਰਕੇ ਬਚਾ ਵੀ ਜਾਂਦਾ ਰਿਹਾ ਪਰ ਲੜਕੀ ਦੀ ਸਿਹਤ ਅਗੇ ਨਾਲੋਂ ਠੀਕ ਹੈ ਫਿਕਰ ਵਾਲੀ ਗਲ ਨਹੀਂ ਹੈ ਭਗਵਾਨ ਨੇ ਤੁਹਾਡੇ ਤੇ ਬੜੀ ਕਿਰਪਾ ਕੀਤੀ ਹੈ ਲੜਕੀ ਦੀ ਜਾਨ ਬਚ ਗਈ ਹੈ। ਸੇਵਾ ਸਿੰਘ ਨੇ ਆਖਿਆ ਡਾਕਟਰ ਜੀ ਘਰ ਜਾਣ ਦੀ ਛੁੱਟੀ ਕਦੋਂ ਮਿਲੇਗੀ ਸਰਦਾਰ ਸੇਵਾ ਸਿੰਘ ਏਨੀ ਗਲ ਨਾ ਕਰੋ ਅਜੇ 3-4 ਦਿਨ ਹੋਰ ਲਗਣਗੇ। ਕਰਤਾਰੂ ਵੀ ਏਸ ਵੇਲੇ ਅੱਖਾਂ ਪੂੰਝ ਰਿਹਾ ਸੀ ਪਰ ਕਹਿ ਕੁਝ ਨਾ ਸਕਿਆ।

ਬੀਬੀ ਤਾਰੋ ਕੁਝ ਰਾਜੀ ਹੋਈ ਤੇ ਘਰ ਆਉਣ ਦੀ ਛੁੱਟੀ ਮਿਲ ਗਈ ਤਾਰੋ ਰਾਜੀ ਹੋ ਕੇ ਘਰ ਆ ਗਈ ਗਵਾਂਢਣਾਂ ਖਬਰ ਲੈਣ ਆਉਣ ਸੰਤੀ ਆਖੇ ਚੰਗੀ ਭਲੀ ਏ ਪੰਜ ਸੱਤ ਦਿਨ ਬੈਠ ਕੇ ਤਾਂ ਖਾਵੇਗੀ। ਬੀਬੀ ਤਾਰੋ ਦੇ ਭਰਾ ਦਾ ਵਿਆਹ ਵੀ ਇਕ ਹਫਤੇ ਤੱਕ ਸੀ। ਤਾਰੋ ਦੀ ਮਾਤਾ ਤੇ ਭਰਾ ਆ ਕੇ ਲੈ ਗਏ। ਵਿਆਹ ਚੰਗਾ ਗਜ਼ ਵਜ ਕੇ ਹੋਇਆ ਤਾਰੋ ਨੂੰ ਸਾਰੇ ਦੁਖ ਭੁਲ ਗਏ ਨਵੀਂ ਆਈ ਆਈ ਭਰਜਾਈ ਨਾਲ ਮਿਲ ਕੇ ਚੰਗੇ ਸੁਖ ਦੇ ਦਿਨ ਬਤੀਤ ਕੀਤੇ। ਪਰ ਤਾਰੋ ਨੇ ਆਪਣੀ ਮਾਤਾ ਕੋਲ ਵੀ ਸੱਸ ਦੀ ਕੋਈ ਗਲ ਨਾ ਕੀਤੀ ਘਰ ਵਿਚ ਖੁਸ਼ੀ ਖੁਸ਼ੀ

ਦਿਨ ਕੱਟੇ ਸੱਸ ਦਾ ਵੀ ਕੁਝ ਖਿਆਲ ਨਾ ਰਿਹਾ ਕਿ ਇਸ ਤਰਾਂ ਮੇਰੇ ਨਾਲ ਵਰਤਾਉ ਕੀਤਾ। ਤਾਰੋ ਤਕਰੀਬਨ ਢਾਈ ਮਹੀਨੇ ਬਾਅਦ ਵਾਪਸ ਆਪਣੇ ਸੌਹਰੀਂ ਆਈ ਸੰਤੀ ਸੱਸ ਵਾਸਤੇ ਸੂਟ ਸੇਵਾ ਸਿੰਘ ਵਾਸਤੇ ਪਗੜੀ ਕਰਤਾਰੂ ਵਾਸਤੇ ਪਗੜੀ ਕੁਝ ਵਿਆਹ ਦੀ ਨਿਸ਼ਾਨੀ। ਵਿਆਹ ਇਕੱਲਾ ਸੇਵਾ ਸਿੰਘ ਹੀ ਗਿਆ ਸੀ। ਜਦੋਂ ਤਾਰੋ ਪੇਕੀਂ ਗਈ ਸੀ ਤਾਂ ਕਰਤਾਰੂ ਆਪਣੀ ਮਾਤਾ ਨਾਲ ਲੜ ਪਿਆ ਕਿ ਮਾਂ ਮੇਰੀ ਤਾਰੋ ਨੂੰ ਜਾਣ ਬੁਝ ਕੇ ਬੀਮਾਰ ਕੀਤ ਸੀ ਕਈ ਵਾਰੀ ਤਾਰੋ ਨੂੰ ਕੁਟਿਆ ਵੀ ਹੈ ਮੈਨੂੰ ਸਭ ਪਤਾ ਲੱਗ ਗਿਆ ਹੈ।

ਵੇ ਬੁਰਛਿਆ ਆਪਣੀ ਮਾਂ ਦੇ ਸਾਹਮਣੇ ਬੋਲਣਾ ਏ ਤੈਨੂੰ ਸ਼ਰਮ ਨਹੀਂ ਆਉਂਦੀ ਮੈਂ ਤੈਨੂੰ ਜੰਮਿਆਂ ਪਾਲਨ ਪੋਸਨ ਕੀਤੀ ਵਿਆਹ ਕੀਤਾ ਵਹੁਟੀ ਆਈ ਕਿ ਲਾਟ ਦੀ ਬੱਤੀ। ਪਰ ਫਿਰ ਵੀ ਸੰਤੀ ਕੁਝ ਡਰ ਗਈ ਕਿ ਸਚੀਂ ਮੁੰਡਾ ਮੇਰੇ ਹਡ ਹੀ ਨਾ ਭੰਨ ਦੇਵੇ। ਰੋਹਬ ਰਖਦਿਆ ਸੰਤੀ ਨੇ ਆਖਿਆ ਕਿ ਆ ਲੈਣ ਦੇ ਤੇਰੇ ਬਾਪੂ ਨੂੰ ਜੇ ਮੈਂ ਤੇਰੇ ਛਿਤਰ ਨਾ ਲਵਾਏ। ਕਦੀ ਕਦੀ ਧੰਤੀ ਕਲਹਿਣੀ ਵੀ ਆ ਕੇ ਸੰਤੀ ਨੂੰ ਗਰਮ ਕਰ ਹੀ ਜਾਂਦੀ ਸੰਤੀ ਦਾ ਪਾਰਾ ਥੱਲੇ ਨਾ ਆਉਣ ਦੇਂਦੀ ਕਦੀ ਨਾ ਕਦੀ ਨਵੀਂ ਸਕੀਮ ਦਸ ਹੀ ਜਾਂਦੀ ਤੇ ਪੇਟ ਪੂਜਾ ਕਰਕੇ ਜਾਂਦੀ। ਹੁਣ ਠੰਡ ਦਾ ਮੌਸਮ ਆ ਗਿਆ ਠੰਡ ਵੀ ਐਤਕੀਂ ਕੁਝ ਜਿਆਦਾ ਪੈ ਰਹੀ ਸੀ ਮੋਟੇ ਤੇ ਗਰਮ ਕਪੜੇ ਵੀ ਘਰ ਵਿਚ ਚਾਹੀਦੇ ਹਨ ਸੁੱਕਾ ਬਾਲਣ ਵੀ ਤਾਰੋ ਨੇ ਆਪਣੇ ਪਤੀ ਕਰਤਾਰੂ ਨੂੰ ਕਹਿ ਕੇ ਘਰ ਮੰਗਵਾ ਲਿਆ ਸੀ ਜੋ ਸਭ ਬੀਬੀ ਤਾਰੋ ਨੇ ਬੰਦੋਬਸਤ ਕਰ ਲਿਆ ਸੀ। ਅਜ ਸੰਤੀ ਸਵਖਤੇ ਸਵੇਰੇ ਉਠ ਕੇ ਵਿਹੜੇ ਵਿਚ ਕੁਝ ਵੇਖਣ ਗਈ ਠੰਡ ਨੇ ਪਕੜ ਲਈ ਤੇ ਵਿਹੜੇ ਵਿਚ ਡਿਗ ਪਈ ਸ਼ਰੀਰ ਠੰਡਾ ਹੋ ਗਿਆ ਤੇ ਨਮੂਨਿਆਂ ਵੀ ਹੋ ਗਿਆ। ਬੀਬੀ ਤਾਰੋ ਖੜਕਾ ਸੁਣ ਕੇ ਵਿਹੜੇ ਵਿਚ ਆਈ ਤੇ ਚੀਕ ਮਾਰ ਕੇ ਬੋਲੀ ਮਾਂ ਜੀ ਕੀ ਹੋਇਆ ਕਰਤਾਰੂ ਤਾਂ ਖੂਹ ਨੂੰ ਜਾ ਚੁੱਕਾ ਸੀ ਤਾਰੋ ਆਪਣੀ ਸੱਸ ਨੂੰ ਮਾਂ ਜਾਣ ਕੇ ਸੇਵਾ ਕਰਦੀ ਸੀ। ਅੱਗ ਬਾਲਕੇ ਸਕਾਈ ਮੋਟੇ ਕਪੜੇ ਉਪਰ ਪਾਏ ਗਰਮ ਗਰਮ ਚਾਹ ਪਿਲਾਈ ਸੰਤੀ ਨੂੰ ਕੁਝ ਗਰਮੈਸ਼ ਆਈ ਤੇ ਨੀਂਦਰ ਆ ਗਈ। ਇਸ ਗਲ ਦਾ ਪਤਾ ਧੰਤੀ ਕਲਹਿਣੀ ਨੂੰ ਵੀ ਲਗ ਲਿਆ ਪਿੰਡ ਵਿਚ ਗੇੜਾ ਮਾਰਕੇ ਸੰਤੀ ਦੇ ਘਰ ਆਈ ਬਿਮਾਰੀ ਦਾ ਸੁਣ

ਕੇ ਪਰ ਆਈ ਦਿਲ ਵਿਚ ਕੁਝ ਹੋਰ ਧਾਰਕੇ ਮੇਰੀ ਗਈ ਨੂੰ ਸੰਤੀ ਨੂੰ ਰੋਂਦੇ ਹੋਣ। ਵਿਹੜੇ ਵਿਚ ਆ ਕੇ ਕਹਿਣ ਲਗੀ ਵਾਗੁਰੂ ਵਾਗੁਰੂ ਇਹ ਕੀ ਹੋਇਆ ਸੰਤੀ ਭੈਣ। ਨੀ ਸੰਤੀ ਕੋਈ ਗਰਮ ਗਰਮ! ਚੀਜ ਖਾਣੀ ਸੀ ਬਣਾਕੇ ਨੀ ਧੰਨਤੀ ਭੈਣ ਗਰਮ-2 ਕੜਾਹ ਬੀਬੀਂ ਤਾਰੋ ਨੇ ਬਣਾਕੇ ਦਿਤਾ ਸੀ ਤੇਲ ਵੀ ਸਿਰ ਵਿਚ ਪਾਇਆ ਸੀ ਤੇ ਪਿੰਡੇ ਤੇ ਵੀ ਮਲਿਆ ਸੀ ਆਉਂਤਰੇ ਦਾ ਆਰਾਮ ਹੀ ਨਹੀਂ ਆਉਂਦਾ। ਕਲਹਿਣੀ ਆਪਣਾ ਢਿਡ ਭਰਨੀ ਚਾਹੁੰਦੀ ਸੀ। ਨੀ ਸੰਤੀ ਭੈਣ ਬਹੂ ਤਾਰੋ ਨੂੰ ਆਖ ਮੈਂਨੂੰ ਘਿਉ ਖੰਡ ਆਟਾ ਬਦਾਮ ਮਗਜ਼ ਸੌਂਗੀ ਦੇਵੇ ਮੈਂ ਅਜ ਕੜਾਹ ਪ੍ਰਸਾਦਿ ਕਰਕੇ ਤੈਨੂੰ ਖੁਆਵਾਂ ਖਬਰੇ ਇਸ ਗਰਮਾਈ ਨਾਲ ਤੇਰਾ ਸ਼ਰੀਰ ਠੀਕ ਹੋ ਜਾਵੇ। ਤਾਰੋ ਸਮਝ ਗਈ ਕਿ ਕਲਹਿਣੀ ਨੇ ਅਜ ਆਪਣਾ ਢਿਡ ਵੀ ਭਰਨਾ ਹੈ। ਮਾਤਾ ਜੀ ਇਸ ਤਰਾਂ ਦੀਆਂ ਗਲਾਂ ਵਲ ਕਦੀ ਵੀ ਖਿਆਲ ਨਾ ਕਰਦੀ। ਬੇਟੀ ਤਾਰੋ ਤੇਰੀ ਤਾਈ ਜੋ ਚੀਜ ਮੰਗਦੀ ਹੈ ਦੇ ਦੇ। ਤਾਰੋ ਨੇ ਸਭ ਚੀਜਾਂ ਕਲਹਿਣੀ ਦੇ ਕੋਲ ਰਖ ਦਿਤੀਆਂ ਕੜਾਹ ਪ੍ਰਸ਼ਾਦ ਬਣਾਕੇ ਸੰਤੀ ਨੂੰ ਰੱਜ ਕੇ ਖਵਾਇਆ ਸੰਤੀ ਕੜਾਹ ਪ੍ਰਸ਼ਾਦ ਛਕਕੇ ਖੁਸ਼ ਹੋ ਗਈ। ਕੁੜੇ ਧੰਤੀ ਤੂੰ ਵੀ ਸਵਾਦ ਚੱਖ ਲੈ ਅਛਾ ਲਿਆ ਤਾਰੋ ਬੇਟੀ ਚਮਚਾ ਕੁ ਤਾਰੋ ਨੂੰ ਪਤਾ ਸੀ ਕਿ ਕਲਹਿਣੀ ਤਾਂ ਆਈ ਹੀ ਕੁਝ ਖਾਣ ਹੈ ਛੰਨੇ ਵਿਚ ਦੋ ਕੜਛੀਆਂ ਪਾ ਕੇ ਫੜਾ ਦਿਤਾ ਬੇਟੀ ਤੇਰੇ ਵੀਰ ਜੀਉਣ ਕੇਡੀ ਸੁਭਾਗ ਵਾ ਲੀਏ ਸਾਡੀ ਨੂੰਹ ਰਾਣੀ। ਕੜਾਹ ਦਾ ਛੰਨਾ ਛਕਕੇ ਬੋਲੀ ਥੋੜੀ ਜਿਹੀ ਚਾਹ ਵੀ ਬਣਾਦੇ ਏਨੀ ਭਾਰੀ ਚੀਜ ਪਚ ਜਾੜੇਗੀ ਚਾਹ ਦਾ ਅਧਾ ਪਤੀਲਾ ਪੀ ਕੇ ਬੋਲੀ ਨੀ ਸੰਤੀ ਕੋਈ ਡਾਕਟਰ ਦਉਂ ਗੋਲੀ ਦਵਾ ਲੈ ਆਉਣੀ ਸੀ। ਏਨੇ ਚਿਰ ਨੂੰ ਖੂਹ ਤੋਂ ਕਰਤਾਰੂ ਵੀ ਆ ਗਿਆ ਕੋਈ ਬਲਦਾਂ ਵਾਸਤੇ ਕੋਈ ਚੀਜ ਲੈਣ ਵੇ ਮੁੰਡਿਆ ਸੰਤੀ ਨੇ ਵੇਖ ਕੇ ਆਖਿਆ ਟੰਗ ਹੋ ਗਿਓ ਜੇ ਤੂੰ ਘਰ ਆ ਗਿਉਂ ਵੇਖ ਲੈ ਮਾਂ ਆਪਣੀ ਦਾ ਮੂੰਹ ਛੇਤੀ ਕਰ ਲਿਆ ਬਿਗਆੜੂ ਡਾਕਟਰ ਨੂੰ ਬਿਗਆੜੂ ਘਰ ਆ ਗਿਆ ਸੱਚ ਮੁੱਚ ਹੀ ਬਿਗਿਆੜੂ ਸੀ ਅਗੋਂ ਵੱਡ ਖਾਣਿਆਂ ਵਾਂਗੂੰ ਬੋਲਦਾ ਸੀ ਬਗਿਆੜੂ ਬੋਲਿਆ ਤਾਈ ਜੀ ਹੋਇਆ ਕੀ ਹੋਇਆ ਕਿਤੇ ਮੱਕੀ ਦੀ ਰੋਟੀ ਤੇ ਸਾਗ ਤਾਂ ਨਹੀਂ ਜਾਂਦਾ ਖਾ ਲਿਆ। ਥੈਲੇ ਵਿਚੋਂ ਟੂੱਟੀ ਕੱਢੀ ਕੰਨ ਨੂੰ ਲਾ ਕੇ ਵੇਖਿਆ ਤੁਸੀਂ ਲੋਕ ਅਖੀਰ ਵੇਲੇ ਹੀ ਡਾਕਟਰ ਨੂੰ ਬੁਲਾਉਂਦੇ ਹੋ ਬੁਖਾਰ ਤਾਂ ਢਾਈ ਗੁਣਾ ਉਪਰ ਹੈ।

ਬਘਿਆੜੂ ਡਾਕਟਰ ਵਾਲਾ ਰੋਹਬ ਪਾ ਕੇ ਬੋਲਿਆ ਪਰ ਸੀ ਨੀਮ ਡਾਕਟਰ ਸੰਤੀ ਬੋਲੀ ਡਾਕਟਰ ਜੀ ਕੋਈ ਐਸੀ ਦਵਾ ਦਿਓ ਜੋ ਛੇਤੀ ਆਰਾਮ ਆ ਜਾਵੇ ਘਰਾਂ ਦੇ ਕੰਮ ਵੀ ਕਰਨੇ ਪੈਂਦੇ ਨੇ ।

ਡਾਕਟਰ ਬੋਲਿਆ ਤਾਈ ਜੀ ਪਹਿਲਾਂ ਆਪਣੀ ਸਿਹਤ ਦੇਖੋ ਘਰਾਂ ਦੇ ਕੰਮ ਤਾਂ ਹੁੰਦੇ ਹੀ ਰਹਿਣੇ ਹੈ ਦੋ ਗੋਲੀਆਂ ਸ਼ੀਸ਼ੀ ਵਿਚੋਂ ਕੱਢ ਕੇ ਸੰਤੀ ਨੂੰ ਪਾਣੀ ਨਾਲ ਦੇ ਦਿਤੀਆਂ । ਇਕ ਸੂਆ ਵੀ ਲਾ ਦਿਤਾ ਲੈ ਤਾਈ ਜੀ ਇਹ ਸੂਆ ਛੇਤੀ ਆਰਾਮ ਦੇਵੇਗਾ । ਪਰ ਸੂਆ ਗਲਤੀ ਨਾਲ ਹੋਰ ਲਗ ਗਿਆ ਸੀ ਜੋ ਖੰਗ ਦੇ ਨਾਲ ਖੂਨ ਆਉਣ ਲਗਾ । ਬਗਿਆੜੂ ਕੁਝ ਘਬਰਾ ਗਿਆ ਪਾਣੀ ਵਿਚ ਗੋਲੀ ਹੋਰ ਘੋਲ ਕੇ ਦਿਤੀ ਜੋ ਖੂਨ ਬੰਦ ਹੋ ਜਾਵੇ । ਸੇਵਾ ਸਿੰਘ ਵੀ ਖੂਹ ਤੋਂ ਆ ਗਿਆ ਤੇ ਕਲਹਿਣੀ ਵੀ ਤੁਰਦੀ ਫਿਰਦੀ ਆ ਗਈ ਵਾਗੁਰੂ-2 ਨੀ ਸੰਤੀ ਜਿਆਦਾ ਬੁਖਾਰ ਹੋ ਗਿਆ ਹੈ ਬਗਿਆੜੂ ਡਾਕਟਰ ਵੀ ਸਦਿਆ ਹੈ । ਸੇਵਾ ਸਿੰਘ ਨੇ ਆਖਿਆ ਡਾਕਟਰ ਜੀ ਕਿੰਨੇ ਪੈਸੇ ਬਣੇ ਤੁਹਾਡੇ । ਤਾਇਆ ਜੀ ਤੁਹਾਥੋਂ ਪੈਸੇ ਕੋਈ ਜਿਆਦਾ ਲੈਣੇ ਨੇ ਸਿਰਫ ਫੀਸ ਪਾਕੇ ਤੀਹ ਰੁਪਏ ਬਾਰਾਂ ਆਨੇ ਹੀ ਬਣੇ ਹੈ ਪਰ ਤੁਸੀਂ ਤੀਹ ਰੁਪਏ ਹੀ ਦੇਵੋ । ਹੁਣ ਆਪ ਸ਼ਹਿਰ ਦੇ ਵੱਡੇ ਹਸਪਤਾਲ ਵਿਚ ਤਾਈ ਜੀ ਨੂੰ ਦਾਖਲ ਕਰਵਾ ਦੇਵੋ ਤਾਂ ਠੀਕ ਹੈ ।

ਲਾਗਲੇ ਹਸਪਤਾਲ ਸੰਤੀ ਨੂੰ ਦਾਖਲ ਕਰਵਾ ਦਿਤਾ ਡਾਕਟਰ ਸੰਤੀ ਨੂੰ ਵੇਖ ਕੇ ਹੈਰਾਨ ਰਹਿ ਗਿਆ ਸੰਤੀ ਦਾ ਚਿਹਰਾ ਕੁਝ ਖਰਾਬ ਨਜ਼ਰ ਆਇਆ ਤੇ ਬੋਲਿਆ ਤੁਹਾਡੇ ਕਰਮ ਚੰਗੇ ਨੇ ਛੇਤੀ ਤੇ ਮੌਕੇ ਸਿਰ ਇਥੇ ਲੈ ਆਏ ਹੋ ਨਹੀਂ ਤਾਂ ਬੁਢੀ ਨੇ ਅੱਖਾਂ ਮੀਟ ਜਾਣੀਆਂ ਸਨ । ਡਾਕਟਰ ਨੇ ਇਕ ਗੋਲੀ ਪਾਣੀ ਨਾਲ ਦਿਤੀ ਤੇ ਸੂਆ ਵੀ ਲਗਾਇਆ ਜਦੋਂ ਸੰਤੀ ਨੂੰ ਹੋਸ਼ ਆਈ ਅੱਖਾਂ ਖੋਲੀਆਂ ਤਾਂ ਸਾਹਮਣੇ ਖੜੇ ਡਾਕਟਰ ਨੂੰ ਵੇਖ ਕੇ ਉਚੀ-2 ਬੋਲੀ ਬਗਿਆੜੂ-2 ਡਾਕਟਰ ਨੇ ਇਕ ਸੂਆ ਹੋਰ ਲਗਾ ਦਿਤਾ । ਸੰਤੀ ਨੂੰ ਨੀਂਦ ਆ ਗਈ ਤੇ ਆਰਾਮ ਆ ਗਿਆ । ਤੀਜੇ ਦਿਨ ਸੰਤੀ ਘਰ ਆ ਗਈ ਧੰਤੀ ਕਲਹਿਣੀ ਇਕ ਦੋ ਵਾਰੀ ਸੰਤੀ ਨੂੰ ਵੇਖਣ ਆਈ ਘਰ ਆ ਕੇ ਫੋਟੋ ਸਾਹਮਣੇ ਹਥ ਜੋੜ ਕੇ ਰਬ ਨੂੰ ਗਾਲਾਂ ਕਢਦੀ ਏ ਆਉਂਤ

ਜਾਇਆ ਰੱਬਾ ਸੰਤੀ ਨੂੰ ਰੱਖ ਲੈਣਾਂ ਸੀ ਹਸਪਤਾਲ ਮੇਰੀ ਵੀ ਮਨ ਦੀ ਖੁਸ਼ੀ ਹੋ ਜਾਂਦੀ। ਅਛਾ ਮੇਰਾ ਵੀ ਨਾਮ ਧੰਨਤੀ ਕਲਹਿਣੀ ਨਹੀਂ ਜੇ ਮੈਂ ਵੀ ਸਾਕ ਛੁੜਵਾਏ ਦਾ ਬਦਲ ਨਾ ਲਿਆ ਸੰਤੀ ਕੋਲੋਂ। ਨੀ ਸੰਤੀ ਰੱਬ ਨੇ ਭਲੀ ਕੀਤੀ ਛੇਤੀ ਆਰਾਮ ਆ ਗਿਆ ਨਿਮਾਣੇ ਬਘਿਆੜੂ ਨੇ ਪਤਾ ਨਹੀਂ ਕੋਈ ਪਿਛਲੇ ਜਨਮ ਦਾ ਵੈਰ ਲੈਣਾ ਸੀ ਜੋ ਲੈ ਲਿਆ ਸੰਤੀ ਸੁਣ ਮੈਨੂੰ ਤਾਂ ਘਰ ਵਿਚ ਕੋਈ ਗੜਬੜ ਲਗਦੀ ਏ। ਕੀ ਗੜ ਬੜ ਲਗਦੀ ਏ ਘਰ ਵਿਚ ਕਲਹਿਣੀ ਬੋਲੀ ਦਸ ਤਾਰੋ ਕਿੱਥੇ ਹੈ ਨੀ ਧੰਤੀ ਤਾਰੋ ਕਈ ਦਿਨਾਂ ਪਿਛੋਂ ਖੂਹ ਤੇ ਗਈ ਹੋਈ ਏ ਅਜ ਸਾਗ ਤੇ ਗਰਮ ਗਰਮ ਗੁੜ ਲਿਆਵੇਗੀ ਕੁਝ ਗੰਨੇ ਵੀ। ਅਛਾ ਸੁਣ ਸੰਤੀ ਭੈਣੇ ਮੈਨੂੰ ਕੁਝ ਸ਼ੱਕ ਪੈਂਦੀ ਏ ਤਾਰੋ ਨੇ ਬਗਿਆੜੂ ਨੂੰ ਸਖਾਲ ਕੇ ਤੇਰੇ ਮਾਰਨ ਵਾਲਾ ਸੂਆ ਲਵਾਇਅ ਸੀ ਕਿ ਇਹ ਬੁਢੀ ਮਰੇ ਤੇ ਮੈਂ ਚਾਰ ਦਿਨ ਸੌਖੇ ਕੱਟਾਂ।

## ਧੰਤੀ ਕਲਹਿਣੀ ਦੀ ਹੋਰ ਚਾਲ—

ਹਾਂ ਹੁਣ ਮੈਂ ਸਮਝੀ ਵਿਚੋਂ ਕੀ ਗਲ ਏ ਤਾਹੀਉਂ ਤਾਂ ਘੜੀ ਮੁੜੀ ਕਹਿੰਦੀ ਸੀ ਮਾਤਾ ਜੀ ਮੈਂ ਡਾਕਟਰ ਕੋਲੋਂ ਗੋਲੀਆਂ ਦਵਾ ਲੈ ਆਉਂਦੀ ਹਾਂ ਤੁਸੀਂ ਆਰਾਮ ਕਰੋ। ਭੈਣ ਸੰਤੀ ਜਾਂ ਕੋਈ ਤਵੀਤ ਧਾਗਾ ਟੂਣਾ ਕਰਕੇ ਖੁਆ ਦਿਤਾ ਹੋਵੇਗਾ। ਭੈਣ ਸੰਤੀ ਮੈਨੂੰ ਤਾਂ ਤੇਰੇ ਮਗਰੋਂ ਚਾਰ ਪੰਜ ਦਿਨ ਰੋਟੀ ਵੀ ਸੁਆਦ ਨਹੀਂ ਲਗੀ ਕਿ ਮੇਰੀ ਧਰਮ ਦੀ ਭੈਣ ਛੇਤੀ ਰਾਜੀ ਹੋਕੇ ਘਰ ਆਵੇ ਤੇਰੇ ਮਗਰੋਂ ਘਰ ਵਲ ਮੂੰਹ ਵੀ ਕਰਨੇ ਨੂੰ ਚਿਤ ਨਹੀਂ ਕੀਤਾ ਕਿ ਤਾਰੋ ਬੁਰਾ ਮਨਾਵੇਗੀ ਆਪਣੇ ਦਿਲ ਦੀ ਗੱਲ ਤੇਰੇ ਨਾਲ ਹੀ ਕਰਨੀ ਏ ਭੈਣੇ। ਬੀਰੀ ਤਾਰੋ ਖੂਹ ਤੋਂ ਆ ਗਈ ਦੋਹਾਂ ਦੇ ਪੈਰੀਂ ਹਥ ਲਗਾਕੇ ਆਖਿਆ ਮਾਤਾ ਜੀ ਤਾਈ ਜੀ ਗਰਮ ਗਰਮ ਗੁੜ ਖਾਵੋ ਪਰ ਅਗੋਂ ਕੋਈ ਜਵਾਬ ਨਹੀਂ ਆਇਆ ਕਲਹਿਣੀ ਉਠ ਕੇ ਚਲਦੀ ਬਣੀ ਘਰ ਆ ਕੇ ਕਹਿੰਦੀ ਅਜ ਗਲ ਬਣੇਗੀ ਕਲਹਿਣੀ ਦੀ।

ਇਸ ਪਿੰਡ ਦੇ ਦੂਜੇ ਪਾਸੇ ਇਕ ਸਾਧੂ ਪਖੰਡੀ ਰਹਿੰਦਾ ਸੀ। ਭੈਣ ਸੰਤੀ ਕਲ ਨੂੰ ਆਪਾਂ ਪਖੰਡੀ ਬਾਧੂ ਕੋਲ ਚਲਾਂਗੀਆਂ ਸਚੀ ਗੱਲ ਦਸ ਦੇਵੇਗਾ ਜੇ ਤੇਰੀ ਨੂੰਹ ਤਾਰੋ ਨੇ ਕੋਈ ਧਾਗਾ ਤਵੀਤ ਘੋਲ ਕੇ ਨਾ ਪਿਲਾਇਆ ਹੋਵੇ। ਅਜ ਸਵੇਰੇ ਦੋਨੋਂ

ਪਖੰਡੀ ਸਾਧੂ ਕੋਲ ਜਾ ਕੇ ਕਿਹਾ ਮਹਾਰਾਜ ਜੀ ਪੈਰੀ ਪੈਨੀਆਂ ਹਾਂ ਰਾਜੀ ਰਵੋ ਪ੍ਰਮਾਤਮਾ ਭਲੀ ਕਰੇ ਦੇਵੀਓ ਆਵੋ ਕਿਆ ਤਕਲੀਫ ਏ ਹਮ ਸਭ ਕੁਝ ਜਾਣਦੇ ਹਾਂ। ਸੰਤੀ ਪਖੰਡੀ ਸਾਧੂ ਕੋਲ ਬੈਠ ਕੇ ਰੋਣ ਲਗ ਪਈ ਕਿਆ ਤਕਲੀਫ ਹੈ ਦੇਵੀ ਸੰਤਾਂ ਕੋਲ ਝੂਠ ਨਾ ਬੋਲਿਓ ਜੇ ਰਤੀ ਵੀ ਝੂਠ ਬੋਲਿਆਂ ਤਾਂ ਸਾਡੀ ਦਵਾ ਦਾਰੂ ਅਸਰ ਨਹੀਂ ਕਰੂਗੀ ਸੱਚ 2 ਆਖੋ। ਧੰਨਤੀ ਕਲਹਿਣੀ ਨੇ ਸੰਤੀ ਬਾਰੇ ਸਾਰੀ ਗਲ ਕਹਿ ਸੁਣਾਈ ਪਖੰਡੀ ਨੇ ਸੱਜੇ ਹੱਥ ਨਾਲ ਚਿਮਟਾ ਦੋ ਤਿੰਨ ਵਾਰੀ ਇਧਰ ਓਧਰ ਧਰਤੀ ਤੇ ਮਾਰਿਆ ਤੇ ਬੋਲਿਆ ਦੇਵੀਓ ਸਾਨੂੰ ਸਭ ਕੁਝ ਪਤਾ ਲਗ ਗਿਆ ਏ। ਜੇ ਹੁਣ ਸਾਰੀ ਗਲ ਪੁਛਣੀ ਏ ਤਾਂ 25 ਰੁਪਏ ਇਕ ਭੇਲੀ ਗੁੜ ਦੀ ਤੇ ਲਾਲ ਕਪੜਾ ਇਕ ਡੰਗ ਦਾ ਮੱਖਣ ਭੇਟਾ ਕਰੋ ਤਾਂ ਸਾਰੀ ਗਲ ਦਸੀ ਜਾਵੇਗੀ। ਸੰਤੀ ਬੋਲੀ ਮਹਾਰਾਜ ਸੱਚੇ ਸਾਧੂ ਜੀ ਇੰਨਾ ਕੁਝ ਮੈਂ ਕਿੱਥੇ ਦੇਵਾਂਗੀ ਧੰਨਤੀ ਕਲਹਿਣੀ ਅਗੇ ਵੀ ਪਖੰਡੀ ਕੋਲ ਜਾਂਦੀ ਹੁੰਦੀ ਸੀ ਕਹਿਣ ਲਗੀ ਸੰਤੀ ਭੈਣ ਮਹਾਤਮਾ ਕੋਲ ਇਸ ਤਰਾਂ ਨਹੀਂ ਬੋਲੀਦਾ ਜੋ ਸੰਤ ਮਹਾਤਮਾ ਆਖਿਆ ਹੈ ਮੈਂ ਸਭ ਕੁਝ ਭੇਟਾ ਕਰ ਦੇਵਾਂਗੀ। ਪਖੰਡੀ ਨੇ ਧੀਮੀ ਅਵਾਜ ਨਾਲ ਆਖਿਅ ਦੇਵੀ ਸੰਤੀ ਸੱਚ ਸੁਣ ਲੈ ਆਪ ਹਮਾਰੇ ਗਾਓਂ ਮੇਂ ਰਹਿਤੇ ਹੋ ਤਾਂ ਜਾਨ ਬਚ ਗਈ ਨਹੀਂ ਤੋ। ਸੰਤ ਚੁੱਪ ਕਰ ਗਏ। ਕਲਹਿਣੀ ਬੋਲੀ ਮਹਾਰਾਜ ਅਗੇ ਵੀ ਕੁਝ ਬੋਲੋ ਸੱਚੀ ਗਲ ਦਸੋ ਪਖੰਡੀ ਉੱਚੀ ਜਿਹੀ ਹਉਕਾ ਲੈਈਕੇ ਬੋਲੇ ਸੰਤੀ ਦੇਵੀ ਤੇਰੀ ਜੋ ਧਰਮ ਦੀ ਭੈਣ ਪਿੰਡ ਦੇ ਦੂਸਰੇ ਪਾਸੇ ਹੈ ਤੈਨੂੰ ਮਾਰਨ ਦੀਆਂ ਸੋਚਾਂ ਸੋਚ ਰਹੀ ਏ ਦੇਵੀ ਉਸ ਕੋਲੋਂ ਬਚ ਕੇ ਰਹਿਣਾ ਅਸੀਂ ਉਸਦਾ ਨਾਮ ਨਹੀਂ ਦਸ ਸਕਦੇ। ਜੋ ਤੇਰੇ ਘਰ ਨੂੰਹ ਦੇਵੀ ਆਈ ਹੋਈ ਏ ਉਸ ਨੂੰ ਘਰ ਬਾਰ ਸੰਭਾਲ ਕੇ ਸੇਵਾ ਕਰਵਾ ਤੇਰੀ ਸੇਵਾ ਕਰੇਗੀ। ਜੋ ਤੇਰੇ ਡਾਕਟਰ ਨੇ ਸੂਆ ਲਾਇਆ ਸੀ ਉਸਦੇ ਦਸ (10) ਰੁਪਏ ਤੇ ਦੇਣੇ ਸੀ ਨਹੀਂ ਦਿਤੇ ਪਹਿਲਾਂ ਦੇ ਰਹਿੰਦੇ ਸੀ। ਹਾਏ ਮਰ ਜਾਣੇ ਬਗਿਆੜੂ ਨੂੰ 10 ਰੁਪਏ ਦੇਣ ਦਾ ਚੇਤਾ ਹੀ ਨਹੀਂ ਰਿਹਾ ਮੈਂ ਹੁਣੇ ਜਾ ਕੇ ਉਸ ਡਾਕਟਰ ਬਗਿਆੜੂ ਦੀਆਂ ਹੱਡੀਆਂ ਤੁੜਵਾ ਦੇਵਾਂਗੀ। ਨਾ ਵੀ ਪਖੰਡੀ ਬੋਲਿਆ ਐਸਾ ਨਹੀਂ ਕਰਨਾ ਤੇਰੇ ਉਪਰ ਬੁਰਾ ਅਸਰ ਪਵੇਗਾ ਧੰਨਤੀ ਕਲਹਿਣੀ ਵਲ ਵੇਖ ਕੇ ਬੋਲੇ ਦੇਵੀ ਧੰਨਤੀ ਮੇਰੀ ਭੇਟਾ ਨਾ ਭੁਲ ਜਾਨਾ ਜੈ ਸੀਤਾ ਰਾਮ।

ਧੰਨਤੀ ਕਲਹਿਣੀ ਦੀ ਕੋਈ ਵੀ ਗਲ ਸਿਰੇ ਨਾ ਚੜੀ ਤਾਂ ਹੋਰ ਹੀ ਗੋਰਖ ਧੰਦਾ ਸ਼ੁਰੂ ਕਰ ਦਿਤਾ ਤਾਰੋ ਨੂੰ ਸ਼ਖਾਲ ਦਿਤਾ ਵੇਖ ਬੇਟੀ ਤਾਰੋ ਅਗੇ ਜੋ ਹੋਣਾ ਸੀ ਹੋ ਗਿਆ ਤੇਰੀ ਸੱਸ ਨੇ ਕੋਈ ਪਰਵਾਹ ਨਾ ਕੀਤੀ। ਸੁਣ ਬੇਟੀ ਤਾਰੋ ਤੇਰੇ ਬੱਚਾ ਹੋਣ ਵਾਲਾ ਏ ਤੇਰੀ ਸੱਸ ਕੁਝ ਪਖੰਡੀ ਸਾਧੂ ਕੋਲੋਂ ਲੈ ਕੇ ਆਈ ਏ ਧਾਗਾ ਜਾਂ ਤਬੀਤ ਉਸ ਹੱਥੋਂ ਕੁਝ ਚੀਜ ਲੈ ਕੇ ਨਾ ਖਾਈਂ ਮਤਾ ਫਿਰ ਬੱਚਾ ਜਾਂਦਾ ਰਹੇ। ਸੰਤੀ ਕੁਝ ਨਾ ਕੁਝ ਕੋਈ ਚੀਜ ਲਿਆ ਕੇ ਜਾਂ ਬਣਾ ਕੇ ਦੇਂਦੀ ਰਹਿੰਦੀ ਸੀ ਪਰ ਤਾਰੋ ਹੁਣ ਅਗੋਂ ਚੀਜ ਖਾਣ ਤੋਂ ਜਾਂ ਕੋਈ ਚੀਜ ਲੈਣ ਤੋਂ ਨਾ ਕਰ ਦਿੰਦੀ। ਸੰਤੀ ਤਾਰੋ ਨੂੰ ਕੋਈ ਚੀਜ ਬਣਾ ਕੇ ਦੇਂਦੀ ਤਾਂ ਤਾਰੋ ਨਾਂਹ ਕਰਦੀ ਇਕ ਦਿਨ ਸੰਤੋ ਤਾਰੋ ਨੂੰ ਖਿੱਝ ਕੇ ਬੋਲੀ ਨੀ ਤਾਰੋ ਤੈਨੂੰ ਕੀ ਹੋ ਗਿਆ ਮੇਰੇ ਹੱਥੋਂ ਕਾਤੋਂ ਕੋਈ ਚੀਜ ਲੈ ਕੇ ਨਹੀਂ ਖਾਂਦੀ ਕੀ ਮੈਂ ਕੁਝ ਇਸ ਵਿਚ ਪਾਇਆ ਤਾਂ ਨਹੀਂ ਮਾਂ ਜੀ ਜੇ ਨਹੀਂ ਕੁਝ ਪਾਇਆ ਤਾਂ ਹੁਣ ਪਾ ਦੇਵੋ। ਤਾਰੋ ਨੇ ਕਲਹਿਣੀ ਵਾਲੀ ਗੱਲ ਸਾਰੀ ਦਸ ਦਿਤੀ ਮਾਤਾ ਨੂੰ ਸੱਚ ਸੱਚ ਆਖ ਦਿਤੀ ਮਾਤਾ ਜੀ ਤੁਸੀਂ ਕਲ ਦੋਵੇ ਪਖੰਡੀ ਸਾਧੂ ਕੋਲ ਗਈਆਂ ਸੀ ਉਸ ਕੋਲੋਂ ਜੋ ਧਾਗਾ ਤਵੀਤ ਲਿਆਂਦਾ ਹੈ ਮੈਨੂੰ ਮਾਰਨ ਵਾਸਤੇ, ਲਿਆਵੋ ਕਿੱਥੇ ਹੈ ਮੈਂ ਖਾ ਲਵਾਂ ਖਾਹ ਕੇ ਮਰ ਜਾਨੀ ਹਾਂ ਤੁਸੀਂ ਮਗਰੋਂ ਸੁਖੀ ਰਵੋ। ਇਸ ਤਰਾਂ ਦੀ ਗਲ ਸੁਣ ਕੇ ਸੰਤੀ ਹੈਰਾਨ ਹੀ ਰਹਿ ਗਈ ਕਿ ਸਾਡੇ ਘਰ ਵਿਚ ਪੁਵਾੜੇ ਦੀ ਜੜ ਧੰਨਤੀ ਕਲਹਿਣੀ ਹੀ ਪਾਉਂਦੀ ਹੈ ਆਹ ਲਵੋ ਹੁਣ ਇਸ ਘਰ ਜੇ ਮੈਂ ਉਸਦੀ ਗੁੱਤ ਨਾ ਪੁੱਟੀ ਤਾਂ। ਮਾਤਾ ਜੀ ਤੁਸੀਂ ਇਸ ਕਲਹਿਣੀ ਦੇ ਆਖੇ ਕਿਉਂ ਲਗਦੇ ਹੋ ਇਸ ਨੂੰ ਆਪਣੇ ਘਰੋਂ ਹਟਾਵੋ ਨਾ ਆਇਆ ਕਰੇ ਬੇਟੀ ਤਾਰੋ ਸੁਣ ਇਸ ਕਲਹਿਣੀ ਨੇ ਨਕੰਮੀ ਨੇ ਆਪਣਾ ਆਦਮੀ ਕਿਸੇ ਕੋਲੋਂ ਮਰਵਾ ਦਿਤਾ ਸੀ ਬੇਟੀ ਤਾਰੋ ਇਹ ਡਾਇਣ ਹੈ ਇਸ ਦਾ ਕੋਈ ਇਤਬਾਰ ਨਾ ਕਰੀਂ ਮਾਤਾ ਜੀ ਤਾਰੋ ਬੋਲੀ ਤੁਸੀਂ ਇਸ ਨੂੰ ਕਿਉਂ ਗਲ ਲਾਇਆ ਹੈ ਕਿਤੇ ਨਹੀਂ ਆ ਲੈਣ ਦੇ ਹੁਣ ਇਸ ਘਰ ਕਲਹਿਣੀ ਨੂੰ।

ਅਜ ਧੰਨਤੀ ਕਲਹਿਣੀ ਫਿਰ ਨੂੰਹਾਂ ਕੋਲੋਂ ਛਿੱਤਰ ਪ੍ਰਸ਼ਾਦ ਛਕ ਕੇ ਆਈ ਚਲੋ ਭੈਣ ਸੰਤੀ ਘਰੋਂ ਚਾਹ ਰੋਟੀ ਤਾਂ ਮਿਲ ਹੀ ਜਾਣੀ ਹੈ ਵਾਹਿਗੁਰੂ ਵਾਹਿਗੁਰੂ ਕਰਦੀ ਵਿਹੜੇ ਵਿਚ ਆਈ ਭੈਣ ਸੰਤੀ ਬੇਟੀ ਤਾਰੋ ਸਤਿ ਸ੍ਰੀ ਅਕਾਲ ਰਾਜੀ ਰਵੋ

ਵਾਹਿਗੁਰੂ ਰਾਜੀ ਰੱਖੇ । ਪਰ ਅਜ ਅਗੋਂ ਕੋਈ ਜਵਾਬ ਨਾ ਆਇਆ ਸੰਤੀ ਤੇ ਤਾਰੋ ਵਲ ਵੇਖ ਕੇ ਹੈਰਾਨ ਹੋ ਗਈ ਕੁੜੇ ਤੁਸੀਂ ਦੋਹਾਂ ਚੋਂ ਕੋਈ ਵੀ ਨਹੀਂ ਬੋਲੀ ਘਰ ਵਿਚ ਸੁੱਖ ਸਾਂਦ ਤਾਂ ਹੈ ਕਿਤੇ ਨੂੰਹ ਸੱਸ ਆਪੋ ਵਿਚੀ ਲੜ ਤਾਂ ਨਹੀਂ ਪਈਆਂ । ਇਸ ਤਰਾਂ ਦੀ ਗੱਲ ਸੁਣ ਕੇ ਅਗੋਂ ਸੰਤੀ ਬੋਲੀ ਕਲਹਿਣੀ ਅਜ ਕੋਈ ਧਾਗਾ ਤਵੀਤ ਲੈ ਕੇ ਆਈ ਏ ਪਖੰਡੀ ਸਾਧੂ ਕੋਲੋਂ ਸਾਨੂੰ ਮਾਰਨ ਵਾਸਤੇ ਭੈਣਾ ਸੰਤੀ ਸੁਖ ਬੋਲ ਮੈਂ ਤੁਹਾਨੂੰ ਮਿਲਣ ਵਾਸਤੇ ਆਈ ਹਾਂ ਮੈਂ ਕਾਤੇ ਤੁਹਾਨੂੰ ਮਾਰਨਾ ਏ ਆਪਣਾ ਕੋਈ ਖੂਹ ਬੰਨਾ ਵੰਡ ਵਿਹਾਰ ਹੈ । ਪਰ ਧੰਨਤੀ ਕਲਹਿਣੀ ਕੁਝ ਝੂਠੀ ਹੋ ਕੇ ਬੁੜ ਬੁੜ ਕਰਦੀ ਘਰ ਵਲ ਤੁਰ ਗਈ ਮਾਤਾ ਸੰਤੀ ਤੇ ਬੀਬੀ ਤਾਰੋ ਮਾਵਾਂ ਧੀਆਂ ਵਾਂਗੂ ਦਿਨ ਬਤੀਤ ਕਰਨ ਲਗੀਆਂ ਪਰ ਕਰਤਾਰੂ ਦੇ ਪਿਤਾ ਸੇਵਾ ਸਿੰਘ ਦੇ ਗੁਜਰੇ ਨੂੰ ਡੇਢ ਸਾਲ ਹੋ ਹੋ ਗਿਆ ਸੀ ਪਰ ਕਰਤਾਰੂ ਸੋਚਾਂ ਫਿਕਰਾਂ ਵਿਚ ਪਿਆ ਰਹਿੰਦਾ ਸੀ ਅਜ ਪ੍ਰਮਾਤਮਾ ਨੇ ਕਰਤਾਰੂ ਦੇ ਘਰ ਲੜਕੇ ਦੀ ਦਾਤ ਬਖਸ਼ੀ ਦੇ ਪਿਛਲੇ ਸਭ ਦੁਖ ਭੁਲ ਗਈ ਅਤੇ ਯਾਦ ਵੀ ਰਹੇ । ਘਰ ਵਿਚ ਖੁਸ਼ੀਆਂ ਦੇ ਢੋਲ ਵੱਜਣ ਲਗੇ ਵਧਾਈਆਂ ਮਿਲਣ ਲਗੀਆਂ ਪਿੰਡ ਵਿਚ ਮਿੱਠਾ ਵੰਡਿਆ ਗਿਆ ਮਾਤਾ ਸੰਤੀ ਦੇ ਘਰ ਰੌਣਕਾਂ ਲੱਗ ਗਈਆਂ ਲਾਗੇ ਹੀ ਦੋ ਘਰ ਨਾਮਧਾਰੀਆਂ ਦੇ ਸਨ ਮਾਤਾ ਸੰਤੀ ਆਪ ਉਹਨਾਂ ਦੇ ਘਰ ਪਤਾਸੇ ਲੈ ਕੇ ਗਈ ਅਗੋਂ ਵੇਖ ਕੇ ਬੋਲੇ ਤਾਈ ਜੀ ਸਤਿ ਸ੍ਰੀ ਆਕਾਲ ਬਹੁਤ ਬਹੁਤ ਵਧਾਈਆਂ ਹੋਣ । ਸਤਿਗੁਰਾਂ ਨੇ ਬੜੀ ਕਿਰਪਾ ਕੀਤੀ ਏ ਕਰਤਾਰੂ ਦੇ ਘਰ ਲੜਕਾ ਭੇਜਿਆ ਹੈ । ਗੱਲਾਂ ਕਰਦਿਆਂ ਮਾਤਾ ਸੰਤੀ ਨੇ ਆਖਿਆ ਸੰਤ ਸੋਹਣ ਸਿੰਘ ਜੀ ਤੇ ਮਾਤਾ ਦਿਆਲ ਕੌਰ ਤੁਸੀਂ ਘਰ ਆਵੋ ਕਾਕੇ ਦਾ ਨਾਮ ਰਖਣਾ ਹੈ । ਤਾਈ ਜੀ ਨਾਮ ਰਖਣਾ ਹੈ ਤਾਂ ਗੁਰਦਵਾਰੇ ਚਲਦੇ ਹਾਂ । ਕਰਤਾਰੂ ਤੇ ਬੀਬੀ ਤਾਰੋ ਕਾਕੇ ਨੂੰ ਲੈ ਕੇ ਆ ਜਾਣ । ਸੰਤੀ ਬੋਲੀ ਸੰਤ ਜੀ ਪ੍ਰਸਾਦ ਕਿਹੋ ਜਿਹਾ ਚਾਹੀਦਾ ਹੈ ? ਹਾਂ ਤਾਈ ਠੀਕ ਪੁਛਿਆ ਹੈ ਆਪਾਂ ਗੁਰੂ ਜੀ ਦੇ ਹੁਕਮ ਅਨੁਸਾਰ ਦੇਗ ਕੜਾਹ ਪ੍ਰਸ਼ਾਦ ਵੀ ਲੈ ਕੇ ਚਲਦੇ ਹਾਂ ਹੋਰ ਵੀ ਕੁਝ ਨਾਲ ਰਲਕੇ ਗੁਰਦਵਾਰੇ ਆ ਗਏ । ਸੰਤ ਸੋਹਣ ਸਿੰਘ ਜੀ ਕੁਝ ਥੋੜਾ ਪਾਠ ਕਰਕੇ ਵਾਕ ਲਿਆ ਵਾਕ ਇਹ ਸੀ ॥ ਸਫਾ 719 ਸੀ ॥ ਐਸੋ ਗੁਨ ਮੇਰੋ ਪ੍ਰਭ ਜੀ ਕੀਨ ॥ ਐੜਾ ਅੱਖਰ ਨਿਕਲਿਆ ਤੇ ਸੋਚਕੇ ॥ ਅਤਰਸਿੰਘ । ਨਾਮ ਰਖਿਆ ਵਾਪਸ ਘਰ ਆ ਗਏ ਤੇ ਖੁਸ਼ੀਆਂ ਮਨਾਈਆਂ ।

## ਘਰ ਵਿਚ ਵਿਚਾਰ ਹੋਈ—

ਘਰ ਆਕੇ ਸੰਤ ਸੋਹਣ ਸਿੰਘ ਨੇ ਆਖਿਆ ਤਾਈ ਜੀ ਅਜ ਤੋਂ ਅਸੀਂ ਕਰਤਾਰੂ ਦਾ ਨਾਮ ਸੰਤ ਕਰਤਾਰ ਸਿੰਘ ਰਖਦੇ ਹਾਂ ਅਤੇ ਕਾਕੇ ਦਾ ਨਾਮ ਸੰਤ ਅਤਰ ਸਿੰਘ ਅਤੇ ਬੀਬੀ ਤਾਰੋ ਦਾ ਨਾਮ ਅਵਤਾਰ ਕੌਰ ਰਖਿਆ ਹੈ। ਇਕ ਵਾਰੀ ਸੰਤ ਸੋਹਣ ਸਿੰਘ ਸੰਤ ਕਰਤਾਰ ਸਿੰਘ ਨੂੰ ਭੈਣੀ ਸਾਹਿਬ ਲੈ ਕੇ ਗਏ ਸੰਤ ਕਰਤਾਰ ਸਿੰਘ ਇਹ ਸਭ ਕੁਝ ਦੇਖਕੇ ਹੈਰਾਨ ਤੇ ਅਸਚਰਜ ਰਹਿ ਗਿਆ ਸ਼ਾਮ ਨੂੰ ਜਾਕੇ ਲੰਗਰ ਛਕਿਆ ਦੀਵਾਨ ਸੁਣਿਆ ਸਤਿਗੁਰੂ ਜਗਜੀਤ ਸਿੰਘ ਦੇ ਦਰਸ਼ਨ ਕਰਕੇ ਬੋਲੇ ਸੰਤ ਜੀ ਇਹ ਹੈ ਸਤਿਗੁਰੂ। ਹਾਂ ਸੰਤ ਕਰਤਾਰ ਸਿੰਘ ਜੀ ਇਸ ਤਰਾਂ ਦੀ ਫੋਟੋ ਮੇਰੇ ਘਰ ਵਿਚ ਵੀ ਲਗੀ ਹੋਈ ਏ ਗੁਰੂ ਤੇਗ ਬਹਾਦਰ ਜੀ ਦੀ। ਹਾਂ ਸੰਤ ਜੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਜੋ ਏਹੀ ਚਲੀ ਆਉਂਦੀ ਹੈ ਉਹੀ ਰੂਪ ਏ ਕਰਨੀ ਤੇ ਕਹਿਣੀ ਦਾ। ਆਪ ਨਾਮ ਜਪਣਾਂ ਤੇ ਸੇਵਕਾਂ ਕੋਲੋ ਜਪਾਉਣਾ ਸੰਤ ਸੋਹਣ ਸਿੰਘ ਗੁਰੂ ਜੀ ਤੇ ਸਾਰੇ ਨਾਮਧਾਰੀਏ ਇਕ ਹੀ ਨਾਮ ਜਪਦੇ ਹੈ ਕਿ ਵਖਰਾ ਵਖਰਾ ਨਹੀਂ ਸੰਤ ਜੀ। ਜੋ ਸਤਿਗੁਰੂ ਜੀ ਨਾਮ ਜਪਦੇ ਹੈ ਸਭ ਕੋਲੋਂ ਉਹੀ ਨਾਮ ਗੁਰੂ ਨਾਨਕ ਦੇਵ ਜੀ ਵਾਲਾ ਜਪਾਉਂਦੇ। ਸੰਤ ਸੋਹਣ ਸਿੰਘ ਕਿੰਨੇ ਰੁਪਏ ਲੈਂਦੇ ਹਨ ਨਾਮ ਦੇਣ ਦੇ। ਨਹੀਂ ਸੰਤ ਜੀ ਰੁਪਏ ਨਹੀਂ ਲੈਂਦੇ ਸਾਡੇ ਪਾਪੀਆਂ ਦਾ ਬੇੜਾ ਪਾਰ ਕਰਨ ਵਾਲੇ ਨਾਮ ਜਪਾਉਂਦੇ ਤੇ ਭਜਨ ਕਰਾਉਂਦੇ ਹਨ। ਇਹ ਨਾਮ ਰੁਪਈਆਂ ਤੇ ਨਹੀਂ ਵਿਕਦਾ ਮੁਫਤ ਭਜਨ ਪੁਛੋ ਤੇ ਨਾਮ ਜਪੋ। ਸੰਤ ਸੋਹਣ ਸਿੰਘ ਸੰਤ ਕਰਤਾਰ ਸਿੰਘ ਨੂੰ ਸਤਿਗੁਰੂ ਜੀ ਦੇ ਸਾਹਮਣੇ ਲੈ ਜਾਕੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ ਸੰਤਾਂ ਨੂੰ ਭਜਨ ਦਸੋ ਕੋਲ ਬੈਠੇ ਭਾਈ ਜੀ ਨੇ ਬਚਨ ਦਸ ਦਿਤਾ ਬਿਰਤੀ ਹੋਰ ਦੀ ਹੋਰ ਹੀ ਹੋ ਗਈ। ਸਤਿਗੁਰ ਜੀ ਨੇ ਕਿਹਾ ਕਲ ਅਨੰਦ ਕਾਰਜ ਹੋਣੇ ਹੈ ਅੰਮ੍ਰਿਤ ਵੀ ਛਕ ਕੇ ਜਾਣਾ ਏ ਪਤਾ ਨਹੀਂ ਕਰਤਾਰ ਸਿੰਘ ਨੂੰ ਕੀ ਹੋ ਗਿਆ ਬਿਰਤੀ ਕੁਝ ਮਸਤਾਨੀ ਦਿਸ਼ਾ ਵਿਚ ਹੋ ਗਈ ਸੰਤ ਬਾਹਾਂ ਤੋਂ ਫੜ ਕੇ ਸੰਤ ਕਰਤਾਰ ਸਿੰਘ ਨੂੰ ਸਿੱਧਾ ਡੇਰੇ ਲੈ ਗਏ ਸਾਰੀ ਰਾਤ ਹੋਸ਼ ਨਾ ਆਈ। ਸੰਤ ਸੋਹਣ ਸਿੰਘ ਜੀ ਤੜਕੇ ਆਸਾ ਦੀ ਵਾਰ ਸੁਣਨ ਚਲੇ ਗਏ। ਜਦ ਵਾਪਸ ਡੇਰੇ ਤੇ ਆਏ ਤਾਂ ਅਗੇ ਸੰਤ ਕਰਤਾਰ ਸਿੰਘ ਬੈਠਾ ਵੇਖਿਆ ਸਿਰ ਤੇ ਗੁੱਟਾ ਨਹੀਂ ਸੀ ਵਾਲ ਖਿਲਰੇ ਹੋਤੇ ਸਨ ਅੱਖਾਂ ਵਿਚੋਂ ਹੰਝੂ

ਚੋ ਰਹੇ ਸਨ। ਸੰਤ ਜੀ ਨੇ ਧੀਰਜ ਦਲਾਸਾ ਦਿਤਾ ਤੇ ਅੰਮ੍ਰਿਤ ਛਕਾਇਆ। ਹੁਣ ਘਰ ਆਉਣ ਦੀ ਵਾਪਸੀ ਤੇ ਸੰਤ ਕਰਤਾਰ ਸਿੰਘ ਨੇ ਇਕ ਗੜਵਾ ਤੇ ਆਸਣ ਤਿੰਨ ਮਾਲਾ ਲਈਆਂ। ਸੰਤ ਸੋਹਣ ਸਿੰਘ ਪੁਛਿਆ ਤਿੰਨ ਮਾਲਾ ਕੀ ਕਰਨੀਆਂ ਏ ਸੰਤਾਂ ਕਿਹਾ ਸੋਹਣ ਸਿੰਘ ਜੀ ਇਕ ਮੇਰੀ ਇਕ ਮਾਤਾ ਜੀ ਦੀ ਇਕ ਅਵਤਾਰ ਕੌਰ ਵਾਸਤੇ ਸੰਤ ਜੀ ਤੁਸੀਂ ਤਾਂ ਮੈਨੂੰ ਵੀ ਪਿੱਛੇ ਛਡ ਗਏ ਅੱਛਾ ਦੋ ਮਾਲਾ ਮੈਂ ਵੀ ਲੈ ਲੈਂਦਾ ਹਾਂ। ਦਿਨ ਛਿਪੇ ਪਿੰਡ ਆਏ ਪਹਿਲਾਂ ਸੰਤ ਕਰਤਾਰਸਿੰਘ ਦੇ ਘਰ ਆਏ ਸੋਹਣ ਸਿੰਘ ਪਹਿਲਾਂ ਘਰ ਆਇਆ ਤਾਈ ਜੀ ਪੈਰੀ ਪੈਨਾ ਸਤਿ ਸ੍ਰੀ ਅਕਾਲ ਭਰਜਾਈ ਅਵਤਾਰ ਕੌਰ ਜੀ ਸਤਿ ਸ੍ਰੀ ਅਕਾਲ ਉਹ ਸੋਹਣ ਸਿੰਘ ਸਾਥੀ ਕਿੱਥੇ ਛਡ ਆਇਓਂ ਮੇਰਾ ਕਰਤਾਰ ਸਿੰਘ ਲਓ ਤਾਈ ਜੀ ਆ ਗਿਆ ਜੀ ਸੰਤ ਕਰਤਾਰ ਸਿੰਘ ਜੀ ਆ ਗਏ ਸਾਫੇ ਨਾਲ ਗੜਵਾ ਬੰਨ ਕੇ ਮੋਢਿਆਂ ਤੇ ਲਟਕਾਇਆ ਹੈ ਸਿਰ ਤੇ ਗੋਲ ਮੋਲ ਪੱਗ ਬੰਨੀ ਹੋਈ ਏ ਮਾਤਾ ਸੰਤੀ ਤੇ ਅਵਤਾਰ ਕੌਰ ਹੱਸ ਪਈਆਂ ਮਾਤਾ ਸੰਤੀ ਆਖਿਆ ਵੇ ਇਹ ਕੀ ਸ਼ਕਲ ਬਣਾ ਕੇ ਆਇਉਂ ਭੈਣੀ ਸਾਹਿਬ ਤੋਂ ਇਕ ਕੂਕ ਪੁਣੇ ਤੋ ਤਾਂ ਸਾਨੂੰ ਕਰਤਾਰੂ ਹੀ ਚੰਗਾ ਸੀ। ਸੰਤ ਕਰਤਾਰ ਸਿੰਘ ਨੇ ਹੱਥ ਜੋੜ ਕੇ ਸਤਿ ਸ੍ਰੀ ਅਕਾਲ ਆਖੀ ਤੇ ਮਾਤਾ ਸੰਤੀ ਦੇ ਪੈਰੀਂ ਚਰਨੀ ਹਥ ਲਾਇਆ ਅਵਤਾਰ ਕੌਰ ਦੇ ਕੋਲ ਸੰਤ ਕਰਤਾਰ ਸਿੰਘ ਜੀ ਜਾ ਕੇ ਸਤਿ ਸ੍ਰੀ ਅਕਾਲ ਆਖਕੇ ਪਿਆਰ ਕੀਤਾ ਅਤੇ ਲੜਕੇ ਅਤਰ ਸਿੰਘ ਨੂੰ ਚੁਕ ਕੇ ਵੀ ਪਿਆਰ ਕੀਤਾ। ਮਾਤਾ ਜੀ ਸੰਤ ਸੋਹਣ ਸਿੰਘ ਨੇ ਆਪਾਂ ਨੂੰ ਸਿੱਧੇ ਰਸਤੇ ਪਾ ਦਿਤਾ ਏ ਆਓ ਵੇਖ ਅੰਦਰ - 2 ਜਾ ਕੇ ਗੁਰੂ ਤੇਗ ਬਹਾਦਰ ਜੀ ਦੀ ਫੋਟੋ ਨੂੰ ਨਮਸਕਾਰ ਕਰਕੇ ਬੋਲੇ ਤੇ ਆਖਿਆ ਮਾਂ ਜੀ ਮੈਂ ਇਹੀ ਗੁਰੂ ਦੇ ਦਰਸ਼ਨ ਕਰਕੇ ਆਇਆ ਹਾਂ ਇਸੇ ਤਰਾਂ ਇਹੋ ਅਜਿਹੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਮੈਂ ਆਪਣਾ ਜਨਮ ਮਰਨ ਸਵਾਰ ਲਿਆ ਹੈ। ਇਕ ਮਾਲਾ ਮਾਤਾ ਸੰਤੀ ਦੇ ਗਲ ਪਾਈ ਇਕ ਮਾਲਾ ਅਵਤਾਰ ਕੌਰ ਦੇ ਗਲ ਪਾ ਕੇ ਆਖਿਆ ਮਾਂ ਜੀ ਸਤਿਗੁਰੂ ਜੀ ਦਾ ਹੁਕਮ ਹੈ ਨਾਮ ਜਪੋ ਭਜਨ ਕਰੋ ਗਰੀਬ ਨਿਵਾਜ ਜੀ ਦਾ ਹੁਕਮ ਹੈ ਮਾਸ ਸ਼ਰਾਬ ਨਹੀਂ ਖਾਣਾ ਪੀਣਾ ਨਾ ਕਿਸੇ ਨੂੰ ਦੇਵੋ ਇਹ ਬੜੀ ਮਾੜੀ ਚੀਜ ਹੈ। ਮਾਂ ਜੀ ਇਹ ਤਾਂ ਚੀਜਾਂ ਆਪਣੇ ਘਰ ਵਰਤ ਹੀ ਨਹੀਂ ਹੁੰਦੀਆਂ ਇਹ ਬੜੀਆਂ ਮਾੜੀਆਂ ਚੀਜਾਂ ਹੈ ਘਰਾਂ ਵਿਚ ਆਉਣੀਆਂ ਹੀ ਨਹੀਂ ਚਾਹੀਦੀਆਂ ਸ਼ਰਾਬ ਖਰਾਬ ਫਸਾਦ ਦੀ

ਜੜ੍ਹ । ਮਾਂ ਜੀ ਸੰਤ ਸੋਹਣ ਸਿੰਘ ਜੀ ਦੇ ਉਪਕਾਰ ਦਾ ਸਦਕਾ ਆਪਾਂ ਨੂੰ ਦੇਵਤੇ ਬਣਾ ਦਿਤਾਂ ਮਾਣਸਾਂ ਤੋਂ ਦੇਵਤੇ(ਜਿਨ ਮਾਣਸ ਤੋਂ ਦੇਵਤੇ ਕੀਏ ਕਰਤ ਨਾ ਲਗੀ ਵਾਹ) ਸੰਤ ਕਰਤਾਤ ਸਿੰਘ ਜੀ ਇਹ ਗੁਟਕਾ ਤਾਂ ਨਾਮਧਾਰੀ ਨਿਤਨੇਮ ਹੈ ਕਿਥੋਂ ਲਿਆਂਦਾ ਸੀ ਤੁਸੀ ਤਾਂ ਪਹਿਲੋਂ ਹੀ ਨਾਮਧਾਰੀਏ ਹੋ । ਸੰਤ ਜੀ ਇਹ ਗੁਟਕਾ ਪਿਤਾ ਜੀ ਨੇ ਭੈਣੀ ਸਾਹਿਬ ਤੋਂ ਮੰਗਵਾਂਇਆ ਸੀ ਢਾਈ ਰੁਪਏ ਦਾ ਮੈਂ ਇਸੇ ਹੀ ਗੁਟਕੇ ਤੋਂ ਰੋਜ ਪਾਠ ਕਰਦਾ ਹਾਂ ਅੱਛਾ ਤਾਈ ਜੀ ਮੰਟੀ ਵੀ ਬੇਨਤੀ ਹੈ ਸਵਾਖਤੇ ਉਠ ਕੇ ਇਸ਼ਨਾਨ ਕਰਕੇ ਨਾਮ ਜਪੋ ਭਜਨ ਕਰੋ ਇਸੇ ਵਿਚ ਹੀ ਆਪਣਾ ਭਲਾ ਹੈ । ਅੱਛਾ ਹੁਣ ਮੈਂ ਘਰ ਜਾਂਦਾ ਹਾਂ ਸਤਿ ਸ੍ਰੀ ਅਕਾਲ ਆਖਕੇ ਸੋਹਣ ਸਿੰਘ ਆਪਣੇ ਘਰ ਚਲਾ ਗਿਆ ।

ਕੁਝ ਚਿਰ ਪਾ ਕੇ ਸੰਤ ਕਰਤਾਰ ਸਿੰਘ ਦੇ ਘਰ ਸਤਿਗੁਰੂ ਜੀ ਨੇ ਕਿਰਪਾ ਤੇ ਬਖਸ਼ਿਸ਼ ਕੀਤੀ ਦੂਸਰੇ ਲੜਕੇ ਨੇ ਜਨਮ ਲਿਆ ਖੁਸ਼ੀ ਦੀ ਕੋਈ ਹੱਦ ਨਾ ਰਹੀ ਮਾਤਾ ਸੰਤੀ ਨੂੰ ਦਬਾਰਾ ਵਧਾਈਆਂ ਮਿਲਣ ਲਗੀਆਂ ਘਰ ਵਿਚ ਰੌਣਕਾਂ ਹੀ ਲਗ ਗਈਆਂ ਸਤਿਗੁਰੂ ਰਾਮ ਸਿੰਘ ਜੀ ਦਾ ਧੰਨਵਾਦ ਕੀਤਾ । ਸੰਤ ਸੋਹਣ ਸਿੰਘ ਤੇ ਬੀਬੀ ਦਿਆਲ ਕੌਰ ਤਾਈ ਸੰਤੀ ਨੂੰ ਵੱਡੇ ਚਾਵਾਂ ਤੇ ਖੁਸ਼ੀ ਭਰੀਆਂ ਵਧਾਈਆਂ ਦੇਣ ਆਏ ਤਾਈ ਜੀ ਵਧਾਈਆਂ ਬਹੁਤ ਬਹੁਤ ਹੋਣ ਸਤਿਗੁਰੂ ਜੀ ਨੇ ਪੋਤਰਿਆਂ ਦੀ ਜੋੜੀ ਬਣਾ ਦਿਤੀ ਹੈ । ਆਓ ਸੰਤ ਸੋਹਣ ਸਿੰਘ ਬੀਬੀ ਦਿਆਲ ਕੌਰ ਆਉ ਜੀ ਆਇਆਂ ਨੂੰ ਵਧਾਈਆ ਸਤਿਗੁਰ ਸੱਚੇ ਪਾਤਸ਼ਾਹ ਨੂੰ ਸਾਡੇ ਗਰੀਬਾਂ ਤੇ ਬੜੀ ਕਿਰਪਾ ਕੀਤੀ ਏ ਅਜ ਕਰਤਾਰ ਸਿੰਘ ਦਾ ਪਿਤਾ ਹੁੰਦਾ ਤਾਂ ਕਿੰਨੀ ਖੁਸ਼ੀ ਕਰਦਾ ਤਾਈ ਜੀ ਜੰਮਣ ਮਰਨ ਤਾਂ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਹੈ । ਤਾਈ ਜੀ ਕਾਕੇ ਆਉਣ ਦੀ ਖੁਸ਼ੀ ਵਿਚ ਮੈਂ ਸਾਧਾਰਣ ਪਾਠ ਕਰਕੇ ਭੋਗ ਪਾ ਕੇ ਕਾਕੇ ਦਾ ਨਾਮ ਰਖਾਂਗੇ ਨਾਲੇ ਸਾਧ ਸੰਗਤ ਲੰਗਰ ਪਾਣੀ ਛਕ ਜਾਵੇਗੀ ਸੰਤ ਸੋਹਣ ਸਿੰਘ ਮੇਰੀ ਵੀ ਇਹੋ ਹੀ ਸਲਾਹ ਸੀ ਘਰ ਵਿਚ ਗੁਰਬਾਣੀ ਦਾ ਪਾਠ ਕਰਕੇ ਭੋਗ ਪਾਵਾਂਗੇ । ਸੰਤਾਂ ਨੇ ਘਰ ਪਾਠ ਸ਼ੁਰੂ ਕਰ ਦਿਤਾ ਅਜ ਸੰਤ ਕਰਤਾਰ ਸਿੰਘ ਦੇ ਘਰ ਅੰਮ੍ਰਿਤ ਬਾਣੀ ਸਰਵਨ ਹੋਇਆ ਆਸਾ ਦੀ ਵਾਰ ਲਗੀ ਕੀਰਤਨ ਹੋਇਆ ਸਮਾਪਤੀ ਵੇਲੇ ਅਰਦਾਸ ਹੋਈ ਅਤੇ ਗੁਰਬਾਣੀ ਵਿਚੋਂ ਵਾਕ ਲਿਆ ਸੰਤਾਂ ਨੇ ॥ 774 ਸਫਾ ॥ ਰਾਗੁ ਸੂਹੀ ਸੰਤ

ਮਹਲਾ 4 ॥ ਘਰ 2 ॥ ਗੁਰਸੁਖਿ ਹਰਿ ਗੁਣ ਗਾਏ ॥ ਹਿਰਦੇ ਰਸਨ ਰਸਾਏ । ਗਗੇ ਤੋਂ ਗੁਰਮੁਖ ਸਿੰਘ ਕਾਕੇ ਦਾ ਕਾਮ ਰਖਿਆ ਗਿਆ ਹੁਣ ਸਭ ਨੇ ਲੰਗਰ ਛਕਿਆ ਤੇ ਮਾਤਾ ਸੰਤੀ ਨੂੰ ਵਧਾਈਆਂ ਦਿੰਏ ਸਮਾਂ ਕੁਝ ਹੋਰ ਅਗੇ ਤੁਰਿਆ ਘਰ ਦੇ ਸਭ ਜੀ ਨਾਮ ਜਪਦੇ ਭਜਨ ਕਰਦੇ ਅਨੰਦ ਕਰਦੇ ।

॥ ਸਤਿਗੁਰ ਚਰਨੀ ਲਗਿਆ ਜਨਮ ਮਰਨ ਮਿਟ ਜਾਇ ॥

ਹੱਥ ਗੜਵਾ ਪੈਰਾਂ ਚ ਪਉਵੇ ।
ਕਰਤਾਰੇ ਜੋਗ ਧਾਰਿਆ ।।

ਤੂੰ ਜਪਲੈ ਰਾਮ ਦੀ ਮਾਲਾ ।
ਮੁਕਤੀ ਹੋ ਜਾਵੇਗੀ ।।

ਮੈਂ ਹਰਿ ਕੇ ਨਾਮ ਨੂੰ ਗਾਵਾਂ ।
ਹੱਥ ਨਾਲ ਮਾਲਾ ਫੇਰਕੇ ।।

ਮੇਰੇ ਛੰਣਿਆਂ ਚੋਂ ਹਰਿ ਹਰਿ ਬੋਲੇ ।
ਤੇ 'ਢੋਲਕੀ ਚੋਂ ਰਾਮ ਤੋਲਦਾ ॥

॥ ਸਮਾਪਤ ॥